# ਗੁਰੂ ਗੋਬਿੰਦ ਸਿੰਘ

## ਜੀਵਨ ਤੇ ਰਚਨਾ

ਡਾ. ਸੁਰਿੰਦਰ ਸਿੰਘ ਕੋਹਲੀ

PUNJABI UNIVERSITY PATIALA

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰੂ ਗੋਬਿੰਦ ਸਿੰਘ

## ਜੀਵਨ ਤੇ ਰਚਨਾ

ਡਾ. ਸੁਰਿੰਦਰ ਸਿੰਘ ਕੋਹਲੀ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GURU GOBIND SINGH : JIWAN TE RACHNA

*by*

DR. SURINDER SINGH KOHLI
1182, 15-B, Chandigarh

ISBN 81-7380-320-X

1996
ਪਹਿਲੀ ਵਾਰ : 1,100
ਮੁੱਲ : 75.00 ਰੁਪਏ

ਪ੍ਰੋਫੈਸਰ ਰਣਬੀਰ ਸਿੰਘ, ਐਮ.ਏ. (ਅੰਗਰੇਜ਼ੀ), ਪੀ-ਐਚ.ਡੀ., ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਤ ਕੀਤੀ ਅਤੇ ਪੰਜਾਬੀ ਯੂਨੀਵਰਸਿਟੀ ਪ੍ਰੈਸ, ਪਟਿਆਲਾ ਨੇ ਛਾਪੀ।

# ਦੋ ਸ਼ਬਦ

ਇਹ ਪੁਸਤਕ ਸ੍ਰੀ ਗੁਰੂ ਗੋਬਿੰਦ ਸਿੰਘ ਸਬੰਧੀ ਮੋਨੋਗਰਾਫ਼ ਹੈ। ਇਸ ਵਿਚ ਉਨ੍ਹਾਂ ਦੀ ਸੰਖੇਪ ਜੀਵਨੀ ਤੇ ਰਚਨਾ ਦਾ ਵੇਰਵਾ ਦਿੰਦਿਆਂ ਹੋਇਆਂ ਉਨ੍ਹਾਂ ਦੀ ਕਲਾ-ਕੌਸ਼ਲਤਾ ਦੇ ਅਦੁਤੀ ਪੱਖਾਂ ਨੂੰ ਉਜਾਗਰ ਕਰਨ ਦਾ ਯਤਨ ਕੀਤਾ ਗਿਆ ਹੈ।

ਆਸ ਹੈ ਪੰਜਾਬੀ ਜਗਤ ਵਲੋਂ ਹਥਲੀ ਪੁਸਤਕ ਦਾ ਨਿੱਘਾ ਸਵਾਗਤ ਹੋਵੇਗਾ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜੋਗਿੰਦਰ ਸਿੰਘ ਪੁਆਰ**
ਵਾਈਸ-ਚਾਂਸਲਰ

# ਭੂਮਿਕਾ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਅਤੇ ਇਸ ਦਾ ਸਹੀ ਮੁਲਾਂਕਣ ਕਰਵਾਉਣ ਦੇ ਉਦੇਸ਼ ਹਿਤ ਹੀ ਸੰਨ 1967 ਵਿਚ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ ਗਈ ਸੀ। ਇਸ ਵਿਭਾਗ ਵਲੋਂ ਸਾਹਿਤ-ਸਿੱਧਾਂਤਾਂ ਸਬੰਧੀ ਪੁਸਤਕ ਲੜੀ, ਸਾਹਿਤ-ਰੂਪਾਂ ਬਾਰੇ ਪੁਸਤਕ ਲੜੀ, ਸਾਹਿਤਕ ਸਵੈ-ਜੀਵਨੀ ਲੜੀ, ਮੇਰੀ ਪਰਤੀਨਿਧ ਰਚਨਾ ਲੜੀ, ਪੁਰਾਤਨ ਹੱਥ-ਲਿਖਤ ਸੰਪਾਦਨ ਲੜੀ ਆਦਿ ਯੋਜਨਾਵਾਂ ਅਧੀਨ ਅਨੇਕਾਂ ਪੁਸਤਕਾਂ ਪਰਕਾਸ਼ਤ ਕਰਵਾਈਆਂ ਗਈਆਂ ਹਨ। ਇਸੇ ਤਰ੍ਹਾਂ ਵਿਭਾਗ ਵਲੋਂ ਫ਼ਾਰਸੀ-ਪੰਜਾਬੀ ਕੋਸ਼, ਅੰਗਰੇਜ਼ੀ-ਪੰਜਾਬੀ ਕੋਸ਼, ਪੰਜਾਬੀ-ਸਾਹਿਤ ਕੋਸ਼, ਭਾਈ ਵੀਰ ਸਿੰਘ ਸਾਹਿਤ-ਕੋਸ਼ ਅਤੇ ਸਫ਼ਰਨਾਮਾ ਕੋਸ਼ ਆਦਿ ਵੀ ਪਰਕਾਸ਼ਤ ਕੀਤੇ ਗਏ ਹਨ। ਇਹਨਾਂ ਤੋਂ ਇਲਾਵਾ ਵਿਭਾਗ ਦੁਆਰਾ 'ਇੰਗਲਿਸ਼ ਮੈੱਨ ਆਫ਼ ਲੈਟਰਜ਼ ਸੀਰੀਜ਼' ਦੇ ਸਮਾਨਾਂਤਰ 'ਪੰਜਾਬੀ ਲੇਖਕ ਲੜੀ' ਸ਼ੁਰੂ ਕੀਤੀ ਗਈ ਜਿਸ ਅਧੀਨ ਸੌ ਦੇ ਕਰੀਬ ਮੋਨੋਗਰਾਫ਼ ਲਿਖਵਾਏ ਗਏ ਜਿਨ੍ਹਾਂ ਵਿਚ ਗੁਰੂ ਅਰਜਨ ਦੇਵ, ਪ੍ਰੋ. ਗੁਰਮੁਖ ਸਿੰਘ, ਗੁਰਬਚਨ ਸਿੰਘ ਤਾਲਿਬ, ਕਪੂਰ ਸਿੰਘ ਆਈ.ਸੀ.ਐਸ. ਅਤੇ ਕਪੂਰ ਸਿੰਘ ਘੁੰਮਣ ਆਦਿ ਸ਼ਾਮਲ ਹਨ। ਇਸੇ ਲੜੀ ਅਧੀਨ ਹੱਥਲੀ ਪੁਸਤਕ 'ਗੁਰੂ ਗੋਬਿੰਦ ਸਿੰਘ : ਜੀਵਨ ਤੇ ਰਚਨਾ' ਲਿਖਵਾਈ ਗਈ ਹੈ।

ਸਰਬੰਸ ਦਾਨੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ 47 ਵਰ੍ਹਿਆਂ ਦੇ ਜੀਵਨ ਵਿਚ ਉਹ ਕੁਝ ਕਰ ਵਿਖਾਇਆ ਜਿਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਮਿਲਣੀ ਸੰਭਵ ਨਹੀਂ। ਆਪ ਨੇ ਨੌਂ ਸਾਲਾਂ ਦੀ ਆਯੂ ਵਿਚ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਧਰਮ ਦੀ ਰਖਿਆ ਖ਼ਾਤਰ ਆਪਣਾ ਬਲੀਦਾਨ ਦੇਣ ਲਈ ਦਿੱਲੀ ਭੇਜਿਆ। ਆਪ ਜੀ ਦੇ ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ ਮਾਤਾ ਗੁਜਰੀ ਜੀ ਦੀ ਅਦੁੱਤੀ ਕੁਰਬਾਨੀ ਨੂੰ ਸਦੀਵ ਕਾਲ ਤਕ ਸ਼ਰਧਾ ਸਹਿਤ ਯਾਦ ਰਖਿਆ ਜਾਵੇਗਾ। ਉਹਨਾਂ ਦਾ ਸਿਰਜਿਆ ਖ਼ਾਲਸਾ ਆਪ ਜੀ ਦੀ ਇਕ ਅਤਿ ਪਿਆਰੀ ਸੰਸਥਾ ਸੀ ਜਿਸ ਦੇ ਅੰਦਰ ਉਹਨਾਂ ਨੇ ਉਹ ਰੂਹ ਫੂਕੀ ਕਿ ਉਹ ਸੂਰਬੀਰਤਾ ਅਤੇ ਵਰਿਆਮਤਾ ਦਾ ਨਮੂਨਾ ਬਣ ਗਈ। ਆਪ ਦਾ ਸਾਜਿਆ ਇਕ ਇਕ ਸਿੱਖ ਸਵਾ ਲੱਖ ਨਾਲ ਲੜਨ ਲਈ ਤਤਪਰ ਸੀ। ਆਪ ਗੁਰਦੇਵ ਇਕ ਅਦੁੱਤੀ ਵਰਿਆਮ ਸਨ, ਅਗੰਮੀ ਮਰਦ ਸਨ, ਏਸੇ ਲਈ ਤਾਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਵਹਿ ਪ੍ਰਗਟਿਓ ਮਰਦ ਅਗੰਮੜਾ, ਵਰਿਆਮ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਗੁਰੂ ਸਾਹਿਬ ਨੇ ਅਧਿਆਤਮਕ ਤੌਰ ਤੇ ਭੁਖੀਆਂ ਅਨੇਕਾਂ ਰੂਹਾਂ ਨੂੰ ਜੀਅਦਾਨ ਦਿੱਤਾ। ਉਹਨਾਂ ਦੇ ਸਿੱਖ ਦੂਰ ਦੂਰ ਤਕ ਫੈਲੇ ਹੋਏ ਸਨ। ਆਪ ਇਕ ਉਚ-ਕੋਟੀ ਦੇ ਕਵੀ ਸਨ ਅਤੇ ਕਵੀਆਂ ਅਤੇ ਸਾਹਿਤਕਾਰਾਂ ਦਾ ਪੂਰਾ ਪੂਰਾ ਸਨਮਾਨ ਕਰਦੇ ਸਨ। ਉਹਨਾਂ ਦੇ ਦਰਬਾਰ ਵਿਚ 52 ਕਵੀ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਇਹ ਮੋਨੋਗਰਾਫ਼ ਲਿਖਣ ਦਾ ਕੰਮ ਪੰਜਾਬੀ ਸਾਹਿਤ ਅਤੇ ਗੁਰਮਤਿ ਦੇ ਮਹਾਨ ਵਿਦਵਾਨ ਡਾ. ਸੁਰਿੰਦਰ ਸਿੰਘ ਕੋਹਲੀ ਚੰਡੀਗੜ੍ਹ ਹੋਰਾਂ ਨੂੰ ਸੌਂਪਿਆ ਗਿਆ ਸੀ। ਡਾ. ਕੋਹਲੀ ਹੋਰਾਂ ਨੇ ਇਸ ਪੁਸਤਕ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਸੰਖੇਪ ਜੀਵਨੀ ਅਤੇ ਆਪ ਦੀ ਸਾਹਿਤ-ਰਚਨਾ ਨੂੰ ਬੜੀ ਸੁੰਦਰ ਸ਼ੈਲੀ ਵਿਚ ਨਿਰੂਪਣ ਕੀਤਾ ਹੈ। ਡਾ. ਕੋਹਲੀ ਹੋਰਾਂ ਨੇ ਗੁਰੂ ਸਾਹਿਬ ਦੀ ਰਚਨਾ ਦਾ ਵੱਖ-ਵੱਖ ਦ੍ਰਿਸ਼ਟੀਕੋਨਾਂ ਤੋਂ ਅਧਿਐਨ ਵੀ ਕੀਤਾ ਹੈ।

ਅਸੀਂ ਡਾ. ਸ.ਸ. ਕੋਹਲੀ ਹੋਰਾਂ ਦੇ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ ਕਿ ਉਹਨਾਂ ਨੇ ਸਾਡੀ ਬੇਨਤੀ ਪਰਵਾਨ ਕਰਦੇ ਹੋਇਆਂ ਗੁਰੂ ਸਾਹਿਬ ਬਾਰੇ ਇਹ ਮੋਨੋਗਰਾਫ਼ ਲਿਖ ਕੇ ਦਿੱਤਾ ਹੈ। ਇਸ ਨੂੰ ਯੂਨੀਵਰਸਿਟੀ ਦੁਆਰਾ ਪਰਕਾਸ਼ਤ ਕਰਨ ਦੀ ਸਿਫ਼ਾਰਸ਼ ਡਾ. ਧਰਮ ਪਾਲ ਸਿੰਗਲ ਨੇ ਕੀਤੀ, ਉਹਨਾਂ ਦੇ ਵੀ ਅਸੀਂ ਧੰਨਵਾਦੀ ਹਾਂ।

ਆਸ ਹੈ, ਇਹ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਉਹਨਾਂ ਦੀਆਂ ਰਚਨਾਵਾਂ ਦੇ ਅਧਿਐਨ ਵਿਚ ਸਹਾਈ ਹੋਵੇਗੀ।

ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ

**ਰਾਜਿੰਦਰ ਸਿੰਘ ਲਾਂਬਾ**
ਮੁਖੀ

# ਵਿਸ਼ੇ ਸੂਚੀ

ਅਧਿਆਇ ਪਹਿਲਾ

# ਸੰਖੇਪ ਜੀਵਨੀ

**ਜਨਮ**

ਗੋਬਿੰਦ ਰਾਇ ਜੀ (ਖ਼ਾਲਸਾ ਸਾਜਣ ਤੋਂ ਪਹਿਲਾਂ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ) ਦਾ ਜਨਮ ਪਟਨੇ ਸ਼ਹਿਰ (ਪੁਰਾਣਾ ਨਾਂ ਪਾਟਲੀਪੁਤਰ) ਵਿਚ ਗੁਰੂ ਤੇਗ ਬਹਾਦਰ ਜੀ ਦੇ ਘਰ, ਮਾਤਾ ਗੁਜਰੀ ਜੀ ਦੀ ਕੁੱਖੋਂ, ਕੇਸਰ ਸਿੰਘ ਛਿੱਬਰ ਦੇ "ਬੰਸਾਵਲੀਨਾਮਾ" ਅਨੁਸਾਰ ਸੰਮਤ ਬਿਕਰਮੀ 1718 (ਸੰਨ 1661-62) ਵਿਚ ਹੋਇਆ। ਕੁਝ ਇਤਿਹਾਸਕਾਰਾਂ ਨੇ ਉਨ੍ਹਾਂ ਦਾ ਜਨਮ 1723 ਬਿਕਰਮੀ (ਸੰਨ 1666) ਵਿਚ ਵੀ ਲਿਖਿਆ ਹੈ। ਉਨ੍ਹਾਂ ਦੇ ਪਿਤਾ ਜੀ ਨੂੰ ਗੁਰ-ਗੱਦੀ 30 ਮਾਰਚ, 1664 ਵਿਚ ਪ੍ਰਾਪਤ ਹੋਈ। ਗੁਰ-ਗੱਦੀ ਉਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਵੀ ਬਾਬਾ ਤੇਗ ਬਹਾਦਰ ਜੀ ਪ੍ਰਚਾਰ ਦੌਰੇ ਉਤੇ ਪੂਰਬੀ ਭਾਰਤ ਵਿਚ ਕਈ ਵਾਰ ਗਏ ਸਨ। ਭੱਟ ਵਹੀ ਤਲੌਂਡਾ ਅਨੁਸਾਰ ਉਹ ਬਿਕਰਮੀ 1714 (ਸੰਨ 1657) ਦੀ ਵਿਸਾਖੀ ਦੇ ਅਵਸਰ ਉਤੇ ਹਰਦੁਆਰ ਗਏ ਸਨ। ਭੱਟ ਵਹੀ ਪੂਰਬੀ ਦਖਣੀ ਵਿਚ ਉਨ੍ਹਾਂ ਦਾ ਵੈਸਾਖ 1718 ਦੀ (ਅਪ੍ਰੈਲ 1661) ਪੂਰਨਮਾਸੀ ਨੂੰ ਪ੍ਰਯਾਗ (ਆਲਾਹਾਬਾਦ) ਜਾਣ ਦਾ ਵਰਣਨ ਹੈ। ਉਹ ਜੂਨ 1661, ਉਸੇ ਸਾਲ, ਕਾਸ਼ੀ (ਵਾਰਾਣਸੀ) ਪੁੱਜੇ ਸਨ। ਇਸ ਵਾਰੀ ਉਨ੍ਹਾਂ ਦਾ ਪਰਿਵਾਰ ਵੀ ਉਨ੍ਹਾਂ ਦੇ ਨਾਲ ਸੀ, ਅਤੇ ਉਹ ਗੁਰੂ ਨਾਨਕ ਮਿਸ਼ਨ ਦਾ ਪ੍ਰਚਾਰ ਕਰਦੇ ਪਟਨੇ ਵਲ ਪਧਾਰੇ ਸਨ। ਗੋਬਿੰਦ ਰਾਇ ਜੀ ਦਾ ਜਨਮ ਸਮਾਂ ਨੇੜੇ ਹੋਣ ਕਰਕੇ ਉਹ ਪਰਿਵਾਰ ਨੂੰ ਪਟਨੇ ਵਿਚ ਛਡ ਗਏ ਸਨ। ਗੁਰੂ ਨਾਨਕ ਦੇਵ ਦੇ ਪੈੜ-ਚਿੰਨ੍ਹਾਂ ਉਤੇ ਤੁਰਦੇ ਉਹ ਅਗੇ ਨਿਕਲ ਗਏ ਸਨ। ਪਟਨੇ ਵਿਚ ਉਨ੍ਹਾਂ ਦਾ ਪਰਿਵਾਰ ਸਾਲਸਰਾਏ ਜੌਹਰੀ ਦੀ ਹਵੇਲੀ ਵਿਚ ਠਹਿਰਿਆ ਸੀ, ਜਿਸਨੂੰ ਗੁਰੂ ਨਾਨਕ ਦੇਵ ਜੀ ਨੇ ਵਰੋਸਾਇਆ ਸੀ। ਭੱਟ ਵਹੀ ਪੂਰਬੀ ਦਖਣੀ ਵਿਚ ਲਿਖਿਆ ਹੈ ਕਿ ਬਾਬਾ ਤੇਗ ਬਹਾਦਰ ਜੀ 1719 ਬਿਕਰਮੀ ਵਿਚ ਮਾਘ ਦੇ ਮਹੀਨੇ ਫਿਰ ਪ੍ਰਯਾਗ (ਅਲਾਹਾਬਾਦ) ਪੁੱਜੇ ਸਨ। ਈਸਵੀ ਸੰਨ ਅਨੁਸਾਰ ਓਦੋਂ ਸੰਨ 1663 ਦਾ ਜਨਵਰੀ ਦਾ ਮਹੀਨਾ ਸੀ ਅਤੇ ਇਸ ਵਾਰੀ ਉਹ ਪਟਨੇ ਵਲੋਂ ਆਏ ਅਤੇ ਸਤਵੇਂ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤ ਸਮਾ ਜਾਣ ਕਾਰਨ ਉਨ੍ਹਾਂ ਨੂੰ ਪੰਜਾਬ ਜਾਣਾ ਪਿਆ ਸੀ, ਪਟਨੇ ਵਿਚ ਗੋਬਿੰਦ ਰਾਇ ਜੀ ਜਨਮ ਲੈ ਚੁਕੇ ਸਨ। ਬਚਿੱਤਰ ਨਾਟਕ ਵਿਚ ਦਸਮ ਗੁਰੂ ਜੀ ਨੇ ਆਪਣੇ ਜਨਮ ਬਾਰੇ ਆਪ ਇਹ ਲਿਖਿਆ ਹੈ :

ਮੁਰ ਪਿਤ ਪੂਰਬ ਕੀਅਸ ਪਯਾਨਾ।
ਭਾਂਤ ਭਾਂਤ ਕੇ ਤੀਰਥ ਨਾਨਾ।
ਜਬ ਇਹ ਜਾਤ ਤ੍ਰਿਬੇਣੀ ਭਏ।
ਪੁੰਨ ਦਾਨ ਦਿਨ ਕਰਤ ਬਿਤਏ।
ਤਹੀਂ ਪ੍ਰਕਾਸ਼ ਹਮਾਰਾ ਭਯੋ।
ਪਟਨਾ ਸ਼ਹਿਰ ਬਿਖੈ ਭਵ ਲਯੋ।.....

(ਸਤਵਾਂ ਅਧਿਆਇ 'ਅਪਨੀ ਕਥਾ')

ਗੁਰੂ ਜੀ ਦਾ ਜਨਮ ਬਿਹਾਰ ਪ੍ਰਾਂਤ ਦੇ ਪਟਨਾ ਨਗਰ ਵਿਚ ਓਦੋਂ ਹੋਇਆ, ਜਦੋਂ ਉਨ੍ਹਾਂ ਦੇ ਪਿਤਾ ਬਾਬਾ ਤੇਗ ਬਹਾਦਰ ਜੀ ਪੂਰਬੀ ਭਾਰਤ ਦੀਆਂ ਗੁਰੂ ਨਾਨਕ ਦੇਵ ਜੀ ਵਲੋਂ ਸਥਾਪਿਤ ਕੀਤੀਆਂ ਧਰਮਸ਼ਾਲਾਵਾਂ ਵਿਚ ਜਾ ਕੇ ਸਿਖ ਸੰਗਤਾਂ ਨੂੰ ਨਾਮਦਾਨ ਰਾਹੀਂ ਵਰੋਸਾ ਰਹੇ ਸਨ। ਉਪਰੋਕਤ ਕਾਵਿ-ਟੁਕੜੀ ਦਸਮ ਗੁਰੂ ਜੀ ਦੀ ਸ੍ਵੈ-ਜੀਵਨੀ ਦਾ ਅੰਗ ਹੈ, ਜੋ ਉਨ੍ਹਾਂ ਦੇ ਬਚਿੱਤਰ ਨਾਟਕ ਦੇ ਆਰੰਭ ਵਿਚ ਲਿਖੀ ਹੈ। ਉਨ੍ਹਾਂ ਦੀ ਇਸ "ਅਪਨੀ ਕਥਾ" ਵਿਚ ਸੰਨ 1696 ਤਕ ਦੇ ਜੀਵਨ ਦੀਆਂ ਕੁਝ ਵਿਸ਼ੇਸ਼ ਘਟਨਾਵਾਂ ਅੰਕਿਤ ਹਨ। ਇਹ ਕਥਾ ਉਨ੍ਹਾਂ ਦੇ ਜੀਵਨ ਬਾਰੇ ਪਹਿਲਾ ਪ੍ਰਮਾਣਿਕ ਸਰੋਤ ਹਨ।

### ।.ਅਪਨੀ ਕਥਾ

ਗੁਰਦੇਵ ਦੀ ਇਸ ਰਚਨਾ ਦੇ ਚੌਦਾਂ ਅਧਿਆਇ ਹਨ। ਇਨ੍ਹਾਂ ਦਾ ਸਾਰ ਨਿਮਿਨ-ਲਿਖਿਤ ਹੈ।

**ਪਹਿਲਾ ਅਧਿਆਇ :** ਇਸ ਅਧਿਆਇ ਦੇ ਕੁੱਲ 101 ਬੰਦ ਹਨ। ਸਭ ਤੋਂ ਪਹਿਲਾਂ ਖੜਗ ਅਥਵਾ ਤਲਵਾਰ ਨੂੰ ਨਮਸਕਾਰ ਕੀਤੀ ਗਈ ਹੈ ਜੋ ਅਮਲੋਂ ਆਦਿ-ਸ਼ਕਤੀ ਭਾਵ ਪਰਮਾਤਮਾ ਨੂੰ ਨਮਸਕਾਰ ਹੈ। ਕਿਉਂਕਿ ਗੁਰਦੇਵ ਖੜਗ ਨੂੰ ਆਦਿ-ਸ਼ਕਤੀ ਦਾ ਚਿੰਨ੍ਹ, ਮੰਨਦੇ ਹਨ। ਉਹ ਖੜਗ-ਰੂਪ, ਪ੍ਰਭੂ ਦੀ ਸਰਨ ਬਾਂਛਦੇ ਹਨ, ਜਿਵੇ :

ਸੁਖ ਸੰਤਾਂ ਕਰਣੇ, ਦੁਰਮਤ ਦਰਣੇ ਕਿਲਬਿਖ ਹਰਣੰ ਅਸਿ ਸਰਣੰ।
ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ, ਮਮ ਪ੍ਰਤਿਪਾਰਣ ਜੈ ਤੇਂਗ।

ਅਤੀ ਸਨਿਮ੍ਰ ਹੋ ਕੇ ਪਾਰਬ੍ਰਹਮ ਪਰਮੇਸ਼ਵਰ ਦੀ ਉਸਤਤੀ ਕਰਦਿਆਂ ਅਤੇ ਉਸਦੇ ਸਰੂਪ ਦਾ ਵਰਣਨ ਕਰਦਿਆਂ ਉਨ੍ਹਾਂ ਨੇ ਅਵਤਾਰਵਾਦ ਦਾ ਖੰਡਨ ਕੀਤਾ ਹੈ :

ਜਿਤੇ ਰਾਮ ਹੂਏ। ਸਭੈ ਅੰਤਿ ਮੂਏ।
ਜਿਤੇ ਕਿਸਨ ਹ੍ਵੈ ਹੈ। ਸਭੈ ਅੰਤ ਜੈ ਹੈ।
ਜਿਤੇ ਦੇਵ ਹੋਸੀ। ਸਭੈ ਅੰਤ ਜਾਸੀ।
ਜਿਤੇ ਬੋਧ ਹ੍ਵੈ ਹੈ। ਸਭੈ ਅੰਤ ਛੈ ਹੈ।

ਇਵੇਂ ਹੀ ਮੂਰਤੀ-ਪੂਜਾ ਦਾ ਵੀ ਖੰਡਨ ਕੀਤਾ ਹੈ :

ਪਾਇ ਪਰੋ ਪਰਮੇਸਰ ਕੇ, ਜੜ ਪਾਹਨ ਮੈ ਪਰਮੇਸਰ ਨਾਹੀ।

**ਦੂਜਾ ਅਧਿਆਇ :** ਇਸ ਅਧਿਆਇ ਦੇ ਕੁੱਲ 36 ਬੰਦ ਹਨ ਜਿਨ੍ਹਾਂ ਵਿਚ ਗੁਰਦੇਵ ਨੇ ਆਪਣੀ ਬੰਸਾਵਲੀ ਦਾ ਵਰਣਨ ਕੀਤਾ ਹੈ। ਸਭ ਤੋਂ ਪਹਿਲਾਂ ਕਾਲਸੈਣ ਰਾਜਾ ਹੋਇਆ, ਦੂਜਾ ਰਾਜਾ ਕਾਲਕੇਤੁ ਸੀ, ਤੀਜਾ ਦੂਰਬਰਸ ਅਤੇ ਚੌਥਾ ਕਾਲਧੁਜ। ਕਾਲਧੁਜ ਦੀਆਂ ਹਜ਼ਾਰ ਅਖਾਂ ਸਨ ਅਤੇ ਹਜ਼ਾਰ ਪੈਰ। ਉਹ ਸ਼ੇਸ਼ਨਾਗ ਉਤੇ ਸੇਜ ਬਣਾ ਕੇ ਸੌਂਦਾ ਸੀ। ਉਹ ਦੈਤਾਂ ਅਤੇ ਦੇਵਾਂ ਦਾ ਰਚਨਹਾਰਾ ਸੀ। ਦਖ਼ਸ਼ ਆਦਿਕ ਪਰਜਾਪਤੀਆਂ ਨੂੰ ਵੀ ਉਸਨੇ ਸਿਰਜਿਆ। ਉਸਦੀਆਂ ਦਸ ਹਜਾਰ ਲੜਕੀਆਂ ਸਨ ਜਿਨ੍ਹਾਂ ਨੂੰ ਰਾਜਿਆਂ ਨਾਲ ਵਿਆਹ ਦਿਤਾ ਗਿਆ। ਬਨਿਤਾ, ਕਦਰੂ, ਦਿਤੀ ਅਤੇ ਅਦਿਤੀ ਦਾ ਵਿਆਹ ਰਿਸ਼ੀਆਂ ਨਾਲ ਹੋਇਆ। ਉਨ੍ਹਾਂ ਰਾਜਿਆਂ ਵਿਚੋਂ ਕਿਸੇ ਨੇ ਸੂਰਜ ਦਾ ਰੂਪ ਧਾਰਨ ਕੀਤਾ, ਜਿਸਤੋਂ ਅਗੇ ਸੂਰਜ-ਬੰਸ ਤੁਰਿਆ। ਸੂਰਜਵੰਸੀ ਰਾਜਿਆਂ ਵਿਚੋਂ ਇਕ ਰਘੂ ਨਾਂ ਦਾ ਰਾਜਾ ਹੋਇਆ, ਜਿਸ ਤੋਂ ਰਘੁਵੰਸ਼ ਚਲਿਆ। ਉਸਦਾ ਪੁਤਰ ਰਾਜਾ ਅਜ ਮਹਾਨ ਧਨੁਰਧਾਰੀ ਸੀ। ਜਦੋਂ ਉਸਨੇ ਸੰਨਿਆਸ ਧਾਰਨ ਕੀਤਾ ਤਾਂ ਰਾਜ-ਪਾਟ ਦਸ਼ਰਥ ਨੂੰ ਦੇ ਗਿਆ। ਦਸ਼ਰਥ ਦੀਆਂ ਤਿੰਨ ਰਾਣੀਆਂ ਸਨ, ਜਿਨ੍ਹਾਂ ਵਿਚੋਂ ਚਾਰ ਪੁਤਰ ਰਾਮ, ਲਛਮਣ, ਭਰਤ ਅਤੇ ਸ਼ਤ੍ਰੂਘਨ ਹੋਏ। (ਰਾਮ ਚੰਦਰ ਦੀ ਰਾਣੀ) ਸੀਤਾ ਦੀ ਕੁਖੋਂ ਦੋ ਪੁਤਰਾਂ (ਲਵ ਅਤੇ ਕੁਸ਼) ਨੇ ਜਨਮ ਲਿਆ। ਲਵ ਨੇ ਲਾਹੌਰ ਅਤੇ ਕੁਸ਼ ਨੇ ਕਸੂਰ ਵਸਾਇਆ ਫਿਰ ਉਨ੍ਹਾਂ ਦੇ ਪੁੱਤਰਾਂ ਪੋਤਰਿਆਂ ਨੇ ਰਾਜ ਕੀਤਾ। ਇਨ੍ਹਾਂ ਵਿਚੋਂ ਦੋ ਸਨ ਕਾਲਕੇਤੁ ਅਤੇ ਕਾਲਰਾਇ। ਕਾਲਕੇਤੁ ਮਹਾਂਬਲੀ ਸੀ, ਉਸਨੇ ਕਾਲ ਰਾਇ ਨੂੰ ਦੇਸ਼-ਨਿਕਾਲਾ ਦੇ ਦਿਤਾ ਜੋ ਭਜ ਕੇ ਸਨੌਢ ਦੇਸ ਵਿਚ ਚਲਾ ਗਿਆ ਅਤੇ ਉਥੇ ਦੇ ਰਾਜਾ ਦੀ ਪੁਤਰੀ ਨਾਲ ਉਹਦਾ ਵਿਆਹ ਹੋਇਆ। ਜਿਹੜਾ ਲੜਕਾ ਉਨ੍ਹਾਂ ਦੇ ਘਰ ਪੈਦਾ ਹੋਇਆ ਉਸਦਾ ਨਾਂ ਸੋਢੀ ਰਾਇ ਰਖਿਆ ਗਿਆ। ਅਗੋਂ ਉਸਦੇ ਜਿਹੜੇ ਪੁੱਤਰ ਪੋਤਰੇ ਹੋਏ ਉਹ ਸਭ ਸੋਢੀ ਅਖਵਾਏ। ਉਨ੍ਹਾਂ ਵਿਚ ਵੈਰ-ਵਿਰੋਧ ਦੀ ਭਾਵਨਾ ਪ੍ਰਬਲ ਹੋਈ ਅਤੇ ਉਹ ਇਕ ਦੂਜੇ ਨਾਲ ਲੜਨ ਲਗੇ।

**ਤੀਜਾ ਅਧਿਆਇ :** ਇਸ਼ ਅਧਿਆਇ ਦੇ ਕੁੱਲ ਬੰਦ 52 ਹਨ, ਜਿਨ੍ਹਾਂ ਵਿਚ ਬੰਸਾਵਲੀ ਦਾ ਵਰਣਨ ਅਗੇ ਤੋਰਿਆ ਗਿਆ ਹੈ। ਲਵ ਕੁਸ਼ ਦੇ ਵੰਸ਼ਜਾਂ ਵਿਚ ਜਿਹੜਾ ਜੁਧ ਮਚਿਆ, ਉਸ ਵਿਚ :

ਲਵੀ ਸਰਬ ਜੀਤੇ ਕੁਸ਼ੀ ਸਰਬ ਹਾਰੇ।
ਬਚੇ ਜੋ ਬਲੀ ਪ੍ਰਾਨ ਲੈ ਕੇ ਸਿਧਾਰੇ।
ਚਤੁਰ ਬੇਦ ਪਠਿਯੰ ਕੀਓ ਕਾਸ਼ੀ ਬਾਸੰ।
ਬਨੈ ਬਰਖ ਕੀਨੇ ਤਹਾਂ ਹੀ ਨਿਵਾਸੰ।

ਕੁਸ਼ ਦੇ ਵੰਸ਼ਜ ਕਾਸ਼ੀ ਅਥਵਾ ਬਨਾਰਸ ਵਿਚ ਜਾ ਕੇ ਵਸ ਗਏ ਅਤੇ ਵੇਦ-ਪਾਠੀ ਪ੍ਰਸਿਧ ਹੋਏ।

**ਚੌਥਾ ਅਧਿਆਇ :** ਇਸ ਅਧਿਆਇ ਦੇ ਕੁੱਲ 10 ਬੰਦ ਹਨ, ਜਿਨ੍ਹਾਂ ਵਿਚ ਬੰਸਾਵਲੀ ਦੀ ਕਥਾ ਨੂੰ ਅਗੇ ਤੋਰਿਆ ਗਿਆ ਹੈ। ਕਾਸ਼ੀ ਦੇ ਵੇਦ-ਪਾਠੀ ਬੇਦੀ ਅਖਵਾਏ, ਉਨ੍ਹਾਂ ਨੇ ਧਰਮ ਦੇ

ਕਾਰਜਾਂ ਉਤੇ ਪਹਿਰਾ ਦਿਤਾ। ਉਨਾਂ ਨੇ ਮਦਰ ਦੇਸ ਦੇ ਰਾਜਾ ਨੂੰ ਇਕ ਪਤਰ ਭੇਜ ਕੇ ਇਹ ਸੁਝਾਉ ਦਿਤਾ ਕਿ ਦੋਹਾਂ ਧਿਰਾਂ ਨੂੰ ਹੁਣ ਵੈਰ-ਭਾਵ ਤਿਆਗ ਦੇਣਾ ਚਾਹੀਦਾ ਹੈ। ਰਾਜਾ ਨੇ ਆਪਣੇ ਦੂਤ ਕਾਸ਼ੀ ਭੇਜ ਕੇ ਬੇਦੀਆਂ ਨੂੰ ਆਪਣੇ ਕੋਲ ਸੱਦ ਲਿਆ ਅਤੇ ਬਹੁਤ ਆਉ ਭਗਤ ਕੀਤੀ, ਉਨ੍ਹਾਂ ਤੋਂ ਸਾਰੇ ਵੇਦਾਂ ਦਾ ਪਾਠ ਸੁਣਿਆ। ਰਾਜ ਪ੍ਰਾਪਤ ਕਰਕੇ ਬੇਦੀ ਬਹੁਤ ਪ੍ਰਸੰਨ ਹੋਏ। ਉਨ੍ਹਾਂ ਅੰਦਰ ਇਹ ਭਾਵਨਾ ਜਾਗੀ :

ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ।
ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇ ਹੈ।
ਤ੍ਰਿਤੀਯ ਬੇਦ ਸੁਨਬੇ ਤੁਮ ਕੀਆ।
ਚਤੁਰ ਬੇਦ ਸੁਨਿ ਭੂਅ ਕੋ ਦੀਆ।
ਤੀਨ ਜਨਮ ਹਮਹੂੰ ਜਬ ਧਰਿ ਹੈ।
ਚੌਥੇ ਜਨਮ ਗੁਰੂ ਤੁਮ ਕਰਿ ਹੈ।

(ਇਉਂ ਨਾਨਕ ਗੁਰੂ ਨਾਨਕ ਆਪਣੇ ਚੌਥੇ ਗੁਰੂ-ਸਰੂਪ ਵਿਚ ਸੋਢੀ ਵੰਸ਼ਜ ਗੁਰੂ ਰਾਮਦਾਸ ਹੋਏ)

**ਪੰਜਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ ਬੰਦ 16 ਹਨ ਜਿਨ੍ਹਾਂ ਵਿਚ ਗੁਰਦੇਵ ਨੇ ਆਪਣੀ ਗੁਰ-ਬੰਸਾਵਲੀ ਦਾ ਵਰਣਨ ਕੀਤਾ ਹੈ। ਕੁਝ ਸਮੇਂ ਮਗਰੋਂ ਲੜਾਈਆਂ ਝਗੜਿਆਂ ਵਿਚ ਫਸ ਕੇ ਬੇਦੀ ਬੰਸ ਦੇ ਹਥੋਂ ਹੋਰ ਸਾਰੀ ਭੂਮੀਖੁਸ ਗਈ ਅਤੇ ਕੇਵਲ ਵੀਹ ਪਿੰਡ ਰਹਿ ਗਏ। ਫਿਰ ਉਹ ਸਮਾਂ ਆਇਆ ਜਦੋਂ ਗੁਰੂ ਨਾਨਕ ਦੇਵ ਨੇ ਜਨਮ ਲਿਆ। ਉਨ੍ਹਾਂ ਨੇ ਧਰਮ-ਚਕਰ ਚਲਾਇਆ ਅਤੇ ਸਾਧੂਆਂ ਸੰਤਾਂ ਨੂੰ 'ਸਚ ਦਾ ਮਾਰਗ' ਦਸਿਆ। ਅੰਗਦ, ਅਮਰਦਾਸ, ਰਾਮਦਾਸ, ਅਰਜਨ, ਹਰਿਗੋਬਿੰਦ, ਹਰਿ ਰਾਇ, ਹਰਿਕ੍ਰਿਸ਼ਨ ਅਤੇ ਤੇਗ ਬਹਾਦਰ ਦੇ ਸਰੂਪ ਵਿਚ ਵਾਰੋ ਵਾਰੀ ਗੁਰੂ ਨਾਨਕ ਨੇ ਹੀ ਜਾਮਾ ਬਦਲਿਆ। ਤੇਗ ਬਹਾਦਰ ਨੇ ਧਰਮ ਦੇ ਲਈ ਹੀ ਮਹਾਨ ਬਲੀਦਾਨ-ਕਾਰਜ ਕੀਤਾ। ਉਨ੍ਹਾਂ ਨੇ ਸਿਰ ਵਾਰ ਦਿਤਾ ਪਰ ਸਚ ਦਾ ਮਾਰਗ ਨਾ ਛਡਿਆ। ਉਨ੍ਹਾਂ ਨੇ ਦਿੱਲੀ ਦੇ ਬਾਦਸ਼ਾਹ (ਔਰੰਗਜ਼ੇਬ) ਦੇ ਸਿਰ ਉਤੇ ਆਪਣੀ ਸਰੀਰ ਰੂਪੀ ਠੀਕਰੀ ਤੋੜ ਦਿਤੀ। ਉਨ੍ਹਾਂ ਵਰਗੀ ਮਹਾਨ ਕਿਰਿਆ ਕਿਸੇ ਨੇ ਨਹੀਂ ਕੀਤੀ।

ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।

**ਛੇਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ ਬੰਦ 64 ਹਨ ਜਿਨ੍ਹਾਂ ਵਿਚ ਗੁਰੂ ਜੀ ਨੇ ਪਹਿਲਾਂ ਹੋਏ ਮਹਾਂ ਪੁਰਖਾਂ ਦੀ ਕਿਰਿਆ ਦਾ ਜ਼ਿਕਰ ਕੀਤਾ ਹੈ ਤੇ ਆਪਣੇ ਪਿਛਲੇ ਜਨਮ ਵਲ ਸੰਕੇਤ ਕੀਤਾ ਹੈ। ਇਸਦਾ ਆਰੰਭ ਕਰਦਿਆਂ ਉਹ ਲਿਖਦੇ ਹਨ :

ਅਬ ਮੈ ਅਪਨੀ ਕਥਾ ਬਖਾਨੋ। ਤਪ ਸਾਧਤ ਜਿਹ ਬਿਧਿ ਮੁਹਿ ਆਨੋ।
ਹੇਮਕੁੰਟ ਪਰਬਤ ਹੈ ਜਹਾਂ। ਸਪਤ ਸ਼ਿੰਗ ਸੋਭਿਤ ਹੈ ਤਹਾਂ।
ਸਪਤ ਸ਼ਿੰਗ ਤਿਹ ਨਾਮੁ ਕਹਾਵਾ। ਪੰਡਰਾਜ ਜਾ ਜੋਗੁ ਕਮਾਵਾ।

ਤਹ ਹਮ ਅਧਿਕ ਤਪਸਿਆ ਸਾਧੀ। ਮਹਾਂ ਕਾਲ ਕਾਲਕਾ ਅਰਾਧੀ।
ਇਹ ਬਿਧ ਕਰਤ ਤਪਸਿਆ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ।
ਤਿਨਜੋ ਕਰੀ ਅਲਖ ਕੀ ਸੇਵਾ। ਤਾਂ ਤੇ ਭਏ ਪ੍ਰਸਨਿ ਗੁਰਦੇਵਾ।
ਤਿਨ ਪ੍ਰਭ ਜਬ ਆਇਸ ਮੁਹ ਦੀਆ। ਤਬ ਹਮ ਜਨਮ ਕਲੂ ਮਹਿ ਲੀਆ।

ਪਿਛਲੇ ਜਨਮ ਵਿਚ ਗੁਰਦੇਵ ਸਤ ਚੋਟੀਆਂ ਵਾਲੇ ਹੇਮ ਕੁੰਟ ਪਰਬਤ ਉਤੇ ਪ੍ਰਭੂ-ਭਗਤੀ ਵਿਚ ਲੀਨ ਸਨ ਅਤੇ ਉਹਦੇ ਨਾਲ ਇਕ ਮਿਕ ਹੋ ਗਏ ਸਨ। ਉਨ੍ਹਾਂ ਦੀ ਭਗਤੀ ਉਤੇ ਪ੍ਰਸੰਨ ਹੋ ਕੇ ਅਕਾਲ ਪੁਰਖ ਨੇ ਉਨ੍ਹਾਂ ਨੂੰ ਧਰਮ ਦੇ ਪਸਾਰ ਅਤੇ ਦੁਸ਼ਟਾਂ ਦੇ ਪ੍ਰਹਾਰ ਲਈ ਧਰਤੀ ਉਤੇ ਜਾਣ ਦਾ ਹੁਕਮ ਦਿਤਾ। ਪਰ ਉਨ੍ਹਾਂ ਦੀ ਪ੍ਰਭੂ-ਚਰਨਾਂ ਵਿਚ ਜੁੜੀ ਹੋਈ ਸੁਰਤਿ ਮਾਤ ਲੋਕ ਵਿਚ ਨਹੀਂ ਸੀ ਆਉਣਾ ਚਾਹੁੰਦੀ। ਪਰ ਅਕਾਲ ਪੁਰਖ ਦੇ ਬਚਨਾਂ ਕਰਕੇ ਉਹ ਬੇਵਸ ਹੋ ਗਏ। ਅਕਾਲ ਪੁਰਖ ਨੇ ਦਸਿਆ ਕਿ ਸ਼ੁਰੂ ਵਿਚ ਉਨ੍ਹਾਂ ਨੇ ਦੈਂਤ ਉਪਜਾਏ, ਜੋ ਭੁਜਬਲ ਵਿਚ ਉਲਝ ਕੇ ਉਹਨੂੰ ਵਿਸਾਰ ਬੈਠੇ। ਫਿਰ ਦੇਵਤਾ ਵਰਗ ਪੈਦਾ ਕੀਤਾ ਗਿਆ ਜੋ ਦੈਤਾਂ ਵਾਲੇ ਰਾਹ ਹੀ ਪੈ ਗਿਆ। ਸ਼ਿਵ ਜੀ ! ਬ੍ਰਹਮਾ ਅਤੇ ਵਿਸ਼ਨੂੰ ਆਪਣੇ ਆਪ ਨੂੰ ਰੱਬ ਮੰਨ ਬੈਠੇ। ਫਿਰ ਅਠ ਸਾਖੀ ਰੂਪ ਪੈਦਾ ਕੀਤੇ ਜਿਹੜੇ ਆਪਣੀ ਹੀ ਪੂਜਾ ਕਰਾਉਣ ਲਗ ਪਏ। ਪਰਮ ਤਤ ਨੂੰ ਕੋਈ ਵੀ ਨਾ ਪਛਾਣ ਸਕਿਆ। ਕੋਈ ਸੂਰਜ ਨੂੰ, ਚੰਦਰਮੇ ਨੂੰ, ਅਗਨੀ ਦੇਵਤਾ ਨੂੰ ਰੱਬ ਮੰਨ ਕੇ ਪੂਜਣ ਲਗ ਪਿਆ। ਕੋਈ ਬੁਤਪੂਜਾ ਵਿਚ ਮਗਨ ਹੋ ਗਿਆ। ਕਿਸੇ ਨੇ ਧਰਮ ਰਾਜ ਨੂੰ ਹੀ ਬ੍ਰਹਮ ਸਮਝਿਆ। ਫਿਰ ਸਿਧਾਂ ਅਤੇ ਸਾਧਾਂ ਦੀ ਉਤਪਤੀ ਕੀਤੀ ਗਈ, ਪਰ ਉਹ ਵੀ ਪਰਮ-ਪੁਰਖ ਨੂੰ ਪ੍ਰਾਪਤ ਨਾ ਕਰ ਸਕੇ। ਜਿਸ ਜਿਸ ਨੂੰ ਵੀ ਸਿਆਣਪ ਪ੍ਰਾਪਤ ਹੋਈ, ਉਸਨੇ ਆਪਣਾ ਹੀ ਧਰਮ ਚਲਾ ਲਿਆ। ਜਿਤਨੇ ਵੀ ਰਾਜ-ਰਿਸ਼ੀ ਬਣਾਏ ਗਏ, ਉਨ੍ਹਾਂ ਵੀ ਆਪੋ ਆਪਣੀਆਂ ਸਿਮਰਤੀਆਂ ਪ੍ਰਚਲਤ ਕੀਤੀਆਂ। ਬ੍ਰਹਮਾ ਨੇ ਚਾਰ ਵੇਦ ਬਣਾਏ ਅਤੇ ਦੁਨੀਆਂ ਨੂੰ ਕਰਮ-ਕਾਂਡਾਂ ਵਿਚ ਉਲਝਾ ਦਿਤਾ। ਪਰ ਜਿਨਾਂ ਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਜਾਗਿਆ ਉਨ੍ਹਾਂ ਨੇ ਵੇਦਾਂ ਦਾ ਤਿਆਗ ਕੀਤਾ। ਫਿਰ ਦਤਾਤ੍ਰੇਜ ਨੂੰ ਪੈਦਾ ਕੀਤਾ ਗਿਆ, ਉਸਨੇ ਵੀ ਆਪਣਾ ਪੰਥ ਚਲਾਇਆ। ਗੋਰਖ ਨੇ ਕੰਨੀਂ ਮੁੰਦਰਾਂ ਪਾ ਕੇ ਰਾਜਿਆਂ ਨੂੰ ਆਪਣਾ ਸਿਖ ਬਣਾਇਆ। ਰਾਮਾਨੰਦ ਬੈਰਾਗੀ ਨੇ ਵੀ ਪ੍ਰਭੂ ਦੀ ਕਿਰਿਆ ਦੀ ਵਿਚਾਰ ਨਾ ਕੀਤਾ। ਮਹਾਦੀਨ (ਹਜ਼ਰਤ ਮੁਹੰਮਦ) ਨੂੰ ਅਰਬ ਦਾ ਰਾਜਾ ਬਣਾਇਆ ਗਿਆ। ਉਸਨੇ ਵੀ ਆਪਣਾ ਪੰਥ ਚਲਾਇਆ। ਇਸੇ ਕਾਰਨ ਅਕਾਲ ਪੁਰਖ ਨੇ ਮੈਨੂੰ ਬੁਲਾਇਆ ਅਤੇ ਧਰਮ ਦਾ ਪਸਾਰਾ ਕਰਨ ਲਈ ਮਾਤ ਲੋਕ ਵਿਚ ਜਾਣ ਦਾ ਹੁਕਮ ਦਿਤਾ। ਇਸ ਹੁਕਮ ਦੇ ਕਾਰਨ ਗੁਰਦੇਵ ਨੇ ਜਨਮ ਲਿਆ :

ਜਬ ਆਇਸੁ ਪ੍ਰਭ ਕੋ ਭਯੋ
ਜਨਮ ਧਰਾ ਜਗ ਆਇ।

**ਸਤਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ ਤਿੰਨ ਬੰਦ ਹਨ ਜਿਨ੍ਹਾਂ ਵਿਚ ਗੁਰਦੇਵ ਨੇ

ਮਾਤ ਲੋਕ ਵਿਚ ਆਪਣੇ ਜਨਮ ਦਾ ਜ਼ਿਕਰ ਕੀਤਾ ਹੈ। ਗੁਰਦੇਵ ਦੇ ਆਪਣੇ ਸ਼ਬਦਾਂ ਵਿਚ :

ਮੁਰਪਿਤ ਪੂਰਬ ਕਿਯਸਿ ਪਯਾਨਾ।
ਭਾਂਤਿ ਭਾਂਤਿ ਕੇ ਤੀਰਥਿ ਨਾਨਾ।
ਜਬ ਹੀ ਜਾਤ ਤ੍ਰਿਬੇਣੀ ਭਏ।
ਪੁੰਨ ਦਾਨ ਦਿਨ ਕਰਤ ਬਿਤਏ।
ਤਹੀ ਪ੍ਰਕਾਸ਼ ਹਮਾਰਾ ਭਯੋ।
ਪਟਨਾ ਸ਼ਹਿਰ ਬਿਖੇ ਭਵ ਲਯੋ।

ਜਦੋਂ ਗੁਰੂ ਤੇਗ ਬਹਾਦਰ ਪੂਰਬੀ ਭਾਰਤ ਵਲ ਪ੍ਰਚਾਰ ਹਿਤ ਜਾ ਰਹੇ ਸਨ, ਅਤੇ ਰਸਤੇ ਵਿਚ ਕਈ ਤੀਰਥਾਂ ਨੂੰ ਵਰੋਸਾਂਦੇ ਤ੍ਰਿਬੇਣੀ ਭਾਵ ਸੰਗਮ ਤੇ ਪੁਜੇ ਤਾਂ ਸੰਗਤਾਂ ਨੂੰ ਨਾਮ ਬਾਣੀ ਵਿਚ ਪ੍ਰਵਿਸ਼ ਕਰਾਉਣ ਹਿਤ ਠਹਿਰੇ। ਫਿਰ ਪਟਨੇ ਸ਼ਹਿਰ ਵਿਚ ਗਏ ਜਿਥੇ ਗੁਰਦੇਵ ਦਾ ਜਨਮ ਹੋਇਆ। ਛੋਟੀ ਅਵਸਥਾ ਵਿਚ ਹੀ ਗੁਰੂ ਜੀ ਨੂੰ ਮਦ੍ਰ ਦੇਸ਼ ਲਿਆਂਦਾ ਗਿਆ, ਜਿਥੇ ਉਨ੍ਹਾਂ ਦੀ ਦੇਖਭਾਲ ਅਤੇ ਸਿਖਿਆ ਵਲ ਪੂਰਾ ਧਿਆਨ ਦਿਤਾ ਗਿਆ। ਜਦੋਂ ਉਨ੍ਹਾਂ ਧਰਮ-ਕਰਮ ਦੀ ਅਵਸਥਾ ਵਿਚ ਪ੍ਰਵੇਸ਼ ਕੀਤਾ ਤਾਂ ਗੁਰੂ ਤੇਗ ਬਹਾਦਰ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ।

**ਅਠਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ 38 ਬੰਦ ਹਨ, ਜਿਨ੍ਹਾਂ ਵਿਚ ਰਾਜ ਸਾਜ ਦਾ ਕਥਨ ਕੀਤਾ ਗਿਆ ਹੈ। ਨਾਲ ਹੀ ਭੰਗਾਣੀ ਦੇ ਯੁੱਧ ਦਾ ਬਿਆਨ ਵੀ ਹੈ। ਗੁਰ-ਗੱਦੀ ਦੀ ਪ੍ਰਾਪਤੀ ਤੋਂ ਮਗਰੋਂ ਗੁਰਦੇਵ ਧਰਮ-ਪ੍ਰਚਲਨ ਵਿਚ ਸੰਲਗਨ ਹੋ ਗਏ। ਜੰਗਲਾਂ ਵਿਚ ਸ਼ਿਕਾਰ ਖੇਡਿਆ ਜਦੋਂ ਪਹਾੜੀ ਰਾਜਿਆਂ ਦੀ ਟੇਢੀ ਦ੍ਰਿਸ਼ਟੀ ਵੇਖੀ ਤਾਂ ਪਾਉਂਟੇ ਆ ਕੇ ਜਮਨਾ ਦੇ ਕਿਨਾਰੇ ਨਿਵਾਸ ਕੀਤਾ, ਕਈ ਜੰਗਲੀ ਜਾਨਵਰਾਂ ਦਾ ਸ਼ਿਕਾਰ ਕੀਤਾ। ਰਾਜਾ ਫ਼ਤੇਸ਼ਾਹ ਗੁਸੇ ਵਿਚ ਆ ਕੇ ਉਨ੍ਹਾਂ ਨਾਲ ਝਗੜ ਪਿਆ। ਦੋਹਾਂ ਪਾਸਿਆਂ ਦੇ ਸੂਰਬੀਰਾਂ ਵਿਚ ਤਕੜੀ ਲੜਾਈ ਹੋਈ। ਸਾਰੇ ਸੂਰਬੀਰਾਂ ਨੇ ਆਪਣੇ ਆਪਣੇ ਸਵਾਮੀ ਧਰਮ ਨੂੰ ਨਿਬਾਹਿਆ। ਯੁਧ-ਸਥਲ ਵਿਚ ਡਾਕਨੀਆਂ ਅਤੇ ਭੂਤ ਪ੍ਰੇਤ ਚੀਕ ਚਿੱਲਾ ਰਹੇ ਸਨ। ਬੈਤਾਲ ਝੁੰਡ ਬਣਾ ਕੇ ਹਸ ਹਸ ਕੇ ਘੁੰਮ ਰਹੇ ਸਨ। ਗਿਧ ਉਡ ਰਹੇ ਸਨ ਅਤੇ ਚੀਲਾਂ ਦੀ ਧੁਨੀ ਵੀ ਸੁਣਾਈ ਦੇ ਰਹੀ ਸੀ। ਇਹ ਨਕਸ਼ਾ ਮਹਾਨ ਗੁਰੂ-ਕਵੀ ਨੇ ਭੰਗਾਣੀ ਦੇ ਯੁੱਧ ਸਮੇ ਰਣਭੂਮੀ ਦਾ ਖਿਚਿਆ ਹੈ।

**ਨੌਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ 24 ਬੰਦ ਹਨ ਜਿਨ੍ਹਾਂ ਵਿਚ ਨਾਦੌਣ ਵਿਚ ਹੋਏ ਯੁਧ ਦਾ ਵਰਣਨ ਹੈ। ਜੰਮੂ ਦੇ ਸੂਬੇਦਾਰ ਨੇ ਅਲਿਫ਼ ਖ਼ਾਨ ਨੂੰ ਸੈਨਾ ਦੇ ਕੇ ਨਾਦੌਣ ਭੇਜਿਆ ਕਿਉਂਕਿ ਉਥੋਂ ਦੇ ਰਾਜਾ ਭੀਮ ਚੰਦ ਦਾ ਵਿਵਹਾਰ ਸ਼ਤਰੂਤਾ ਪੂਰਨ ਸੀ। ਭੀਮ ਚੰਦ ਨੇ ਗੁਰਦੇਵ ਦੀ ਸਹਾਇਤਾ ਮੰਗੀ ਅਤੇ ਆਪ ਫ਼ੌਜਾਂ ਲੈਕੇ ਅਲਿਫ਼ ਖ਼ਾਨ ਵਲ ਵਧਿਆ। ਪਹਾੜੀ ਰਾਜਿਆਂ ਨੇ ਇਕ ਉਚੇ ਟਿੱਲੇ ਉਤੇ ਕਿਲੇਬੰਦੀ ਕੀਤੀ। ਉਹ ਤੀਰ ਤਲਵਾਰ ਸੰਭਾਲ ਕੇ ਨਿਸ਼ਾਨੇ ਢੂੰਡਣ ਲਗੇ। ਗੁਰੂ ਜੀ ਨੇ ਵੀ ਚਾਰ ਬਾਣ ਚਲਾਏ। ਉਸ ਸਮੇਂ ਤੱਕ ਸ਼ਤਰੂ-ਸੈਨਾਂ ਦੇ ਪੈਰ ਉਖੜ ਗਏ। ਰਾਤ ਦੇ ਹਨੇਰੇ ਵਿਚ ਸਵੇਰ ਦੀ ਤਿਆਰੀ ਵਿਚ ਨਗਾਰੇ ਆਦਿ ਵਜਾਉਣ ਦਾ ਪ੍ਰਬੰਧ ਹੋਣ ਲਗਾ। ਜਦੋਂ

ਰਾਤ ਬੀਤ ਗਈ ਤਾਂ ਸਵੇਰ ਹੁੰਦਿਆਂ ਹੀ ਸੂਰਬੀਰ ਵਰਿਆਮ ਤਲਾਵਾਰਾਂ ਸੂਤ ਕੇ ਅਗੇ ਵਧੇ। ਅਲਿਫ਼ ਖ਼ਾਨ ਚਮਦ ਸਾਮਗਰੀ ਛਡ ਕੇ ਭਜ ਗਿਆ। ਨਦੀ ਕਿਨਾਰੇ ਅਠ ਦਿਨ ਤਕ ਗੁਰੂ ਜੀ ਨੇ ਨਿਵਾਸ ਕੀਤਾ ਅਤੇ ਰਾਜਿਆਂ ਦੇ ਮਹਲ ਆਦਿ ਵੇਖੇ।

**ਦਸਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ ਦਸ ਬੰਦ ਹਨ, ਜਿਨ੍ਹਾਂ ਵਿਚ ਖ਼ਾਨਜਾਦੇ ਦੇ ਆਗਮਨ ਅਤੇ ਡਰ ਨਾਲ ਭਜ ਜਾਣ ਦਾ ਵਰਣਨ ਹੈ। ਦਿਲਾਵਰ ਖ਼ਾਨ ਨੇ ਆਪਣਾ ਪੁੱਤਰ ਗੁਰੂ ਜੀ ਵਲ ਭੇਜਿਆ। ਜਦੋਂ ਦੋ ਘੜੀਆਂ ਰਾਤ ਬੀਤੀ ਤਾਂ ਖ਼ਾਨਾਂ ਨੇ ਮਿਲਕੇ ਚੜ੍ਹਾਈ ਕਰ ਦਿਤੀ। ਜਦੋਂ ਫ਼ੌਜਾਂ ਨਦੀ ਪਾਰ ਕਰ ਗਈਆਂ ਤਾਂ ਗੁਰਦੇਵ ਦੇ ਬਹਾਦਰ ਸੈਨਿਕ ਰਣਭੂਮੀ ਵਿਚ ਜਾ ਗਜੇ। ਦੂਜੀ ਧਿਰ ਦੇ ਖ਼ਾਨ ਖ਼ਾਨਜ਼ਾਦੇ ਸਣੇ, ਨਿਰਲਜਤਾ ਪੂਰਣ, ਬਿਨਾਂ ਸ਼ਸਤਰ ਚਲਾਏ ਰਣਭੂਮੀ ਵਿਚੋਂ ਭਜ ਨਿਕਲੇ, ਭਜਦੀ ਹੋਈ ਮੁਗਲ ਸੈਨਾ ਨੇ ਬਰਵਾ ਨਾਮੀ ਪਿੰਡ ਉਜਾੜ ਦਿੱਤਾ।

**ਯਾਰਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ ਬੰਦ 69 ਹਨ ਜਿਨ੍ਹਾਂ ਵਿਚ ਹੁਸੈਨੀ ਜੁੱਧ ਦਾ ਵਰਣਨ ਹੈ। ਖ਼ਾਨਜ਼ਾਦੇ ਦੇ ਭਜ ਜਾਣ ਨਾਲ ਮੁਗਲਾਂ ਨੂੰ ਵਡਾ ਧੱਕਾ ਲਗਾ। ਤਦੋਂ ਆਪਣੇ ਡੋਹਲਿਆਂ ਤੇ ਹਥ ਮਾਰਦਾ ਹੁਸੈਨੀ ਫੌਜ ਲੈਕੇ ਆ ਧਮਕਿਆ। ਪਹਿਲਾਂ ਤਾਂ ਉਸਨੇ ਆਮ ਆਬਾਦੀਆਂ ਨੂੰ ਲੁਟਿਆ। ਫਿਰ ਡਢਵਾਲ ਦੇ ਰਾਜਾ ਨੂੰ ਪਰਾਜਿਤ ਕਰ ਕੇ ਕਈ ਰਾਜਪੂਤਾਂ ਨੂੰ ਬੰਦੀ ਬਣਾ ਲਿਆ। ਫਿਰ ਉਸਨੇ ਦੂਣ ਤੇ ਖੇਤਰ ਨੂੰ ਲੁਟਿਆ ਅਤੇ ਅੰਨ ਦੇ ਭੰਡਾਰ ਖੋਹ ਆਪਣੀ ਫ਼ੌਜ ਵਿਚ ਵੰਡ ਦਿਤੇ। ਕਹਲੂਰ ਦਾ ਰਾਜਾ ਭੀਮ ਚੰਦ ਅਤੇ ਕਟੋਚ ਦਾ ਰਾਜਾ ਕਿਰਪਾਲ ਚੰਦ ਹੁਸੈਨੀ ਨਾਲ ਮਿਲ ਗਏ। ਗੁਲੇਰ ਦਾ ਰਾਜਾ ਗੋਪਾਲ ਵੀ ਆਇਆ ਅਤੇ ਧਨ ਭੇਂਟ ਕੀਤਾ। ਪਰ ਝਗੜਾ ਹੋਣ ਕਾਰਨ ਆਪਣਾ ਧਨ ਵਾਪਸ ਲੈ ਕੇ ਚਲਾ ਗਿਆ। ਹੁਸੈਨੀ ਨੇ ਉਸਦੇ ਕਿਲੇ ਨੂੰ ਘੇਰ ਲਿਆ ਅਤੇ ਪੰਦਰਾਂ ਦਿਨ ਘੇਰੀ ਰਖਿਆ। ਅੰਨ ਦੀ ਤੋਟ ਕਰਕੇ ਗੋਪਾਲ ਨੇ ਸੰਧੀ ਪ੍ਰਸਤਾਵ ਲਈ ਦੂਤ ਭੇਜਿਆ। ਹੁਸੈਨੀ ਨੇ ਦਸ ਹਜ਼ਾਰ ਰੁਪਏ ਦੀ ਮੰਗ ਕੀਤੀ ਜੋ ਦੇਣਾ ਔਖਾ ਸੀ। ਕਟੋਚ ਦਾ ਰਾਜਾ ਕਿਰਪਾਲ ਚੰਦ ਇਸ ਸਮੇ ਗੋਪਾਲ ਨੂੰ ਮਾਰ ਦੇਣਾ ਚਾਹੁੰਦਾ ਸੀ, ਪਰ ਇਸਦੀ ਸੂਹ ਗੋਪਾਲ ਨੂੰ ਮਿਲ ਗਈ, ਇਸ ਲਈ ਉਹ ਆਪਣੀ ਫ਼ੌਜ ਵਿਚ ਵਾਪਸ ਚਲਾ ਗਿਆ। ਇਸ ਮਗਰੋਂ ਬੜੀ ਭਿਆਨਕ ਲੜਾਈ ਹੋਈ। ਹੁਸੈਨ ਖ਼ਾਨ, ਕਿਰਪਾਲ ਚੰਦ ਅਤੇ ਹਿੰਮਤ ਰਣਭੂਮੀ ਵਿਚ ਮਾਰੇ ਗਏ ਅਤੇ ਸਾਰੇ ਸੈਨਿਕ ਭਜਣ ਲਗੇ। ਗੁਰੂ ਜੀ ਵਲ ਸ਼ਤਰੂਆਂ ਦਾ ਧਿਆਨ ਹੀ ਨਾ ਗਿਆ ਅਤੇ ਉਹ ਆਪੋ ਵਿਚ ਹੀ ਲੜਦੇ ਰਹੇ।

**ਬਾਹਰਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ 12 ਬੰਦ ਹਨ, ਜਿਨ੍ਹਾਂ ਵਿਚ ਜੁਝਾਰ ਸਿੰਘ ਦੇ ਜੁਧ ਦਾ ਵਰਣਨ ਕੀਤਾ ਗਿਆ ਹੈ। ਜਦੋਂ ਦਿਲਾਵਰ ਖ਼ਾਨ ਨੂੰ ਹੁਸੈਨ ਖ਼ਾਨ ਦੇ ਮਾਰੇ ਜਾਣ ਦਾ ਪਤਾ ਲਗਾ, ਉਸਨੇ ਜੁਝਾਰ ਸਿੰਘ ਨੂੰ ਮੁੜ ਜੁੱਧ ਮਚਾਣ ਲਈ ਭੇਜਿਆ। ਭਲਾਨ ਨਗਰ ਤੋਂ ਉਸਨੂੰ ਖਦੇੜ ਦਿਤਾ ਗਿਆ। ਪਹਾੜੀ ਰਾਜੇ ਵੀ ਡੱਟ ਕੇ ਲੜੇ ਅਤੇ ਅੰਤ ਵਿਚ ਜੁਝਾਰ ਸਿੰਘ, ਸੂਰਬੀਰਤਾ ਨਾਲ, ਵੈਰੀਆਂ ਨਾਲ ਜੂਝਦਾ ਹੋਇਆ, ਪ੍ਰਲੋਕ ਸਿਧਾਰ ਗਿਆ।

**ਤੇਹਰਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ 25 ਬੰਦ ਹਨ ਜਿਨ੍ਹਾਂ ਵਿਚ ਸ਼ਹਿਜਾਦੇ

ਦੇ ਮਦ੍ਰਦੇਸ ਵਿਚ ਆਗਮਨ ਦਾ ਹਾਲ ਦਰਜ ਹੈ। ਔਰੰਗਜ਼ੇਬ ਨੇ ਜਦੋਂ ਹਾਰ ਦੇ ਸਭ ਸਮਾਚਾਰ ਸੁਣੇ ਤਾਂ ਉਸਨੇ ਆਪਣੇ ਪੁੱਤਰ ਨੂੰ ਸੈਨਾ ਨਾਲ ਭੇਜਿਆ। ਸ਼ਹਿਜ਼ਾਦੇ ਦਾ ਆਉਣਾ ਸੁਣ ਕੇ ਲੋਕ ਭੈ ਭੀਤ ਹੋ ਗਏ ਅਤੇ ਵਡੇ ਵਡੇ (ਪਹਾੜੀ) ਰਾਜੇ ਪਹਾੜਾਂ ਵਿਚ ਜਾ ਛੁਪੇ। ਗੁਰੂ ਜੀ ਨੂੰ ਬਹੁਤ ਡਰਾਇਆ ਗਿਆ ਪਰ ਕਾਲ ਦੇ ਰਹੱਸ ਨੂੰ ਕੌਣ ਜਾਣਦਾ ਹੈ ? ਕਈ ਲੋਕ ਗੁਰੂ ਜੀ ਦਾ ਸਾਥ ਛਡ ਗਏ ਅਤੇ ਪਹਾੜਾਂ ਵਿਚ ਜਾ ਵਸੇ। ਸ਼ਹਿਜ਼ਾਦਾ ਇਹ ਜਾਣ ਕੇ ਬਹੁਤ ਗੁੱਸੇ ਵਿਚ ਆਇਆ। ਉਸਨੇ ਇਕ ਦੂਤ ਗੁਰੂ ਜੀ ਵਲ ਭੇਜਿਆ। ਜਿਹੜੇ ਲੋਕ ਗੁਰੂ ਜੀ ਤੋਂ ਬੇਮੁਖ ਹੋਕੇ ਭਜ ਗਏ ਸਨ, ਉਨ੍ਹਾਂ ਦੇ ਘਰਾਂ ਨੂੰ ਸ਼ਾਹੀ ਸੈਨਾਂ ਗਿਰਾਂਦੀ ਗਈ। ਜਿਹੜਾ ਦੂਤ ਸ਼ਹਿਜ਼ਾਦੇ ਨੇ ਗੁਰੂ ਜੀ ਵਲ ਭੇਜਿਆ ਸੀ, ਉਸਦਾ ਨਾਂ ਮਿਰਜ਼ਾ ਬੇਗ ਸੀ। ਉਸਨੇ ਬੇਮੁੱਖਾਂ ਨੂੰ ਬਹੁਤ ਦੁਖੀ ਕੀਤਾ। ਮਗਰੋਂ ਔਰੰਗਜ਼ੇਬ ਨੇ ਦੁਸ਼ਟਾਂ ਨੂੰ ਸੋਧਣ ਲਈ ਚਾਰ ਦੂਤ ਹੋਰ ਭੇਜੇ, ਜਿਨ੍ਹਾਂ ਨੇ ਬਚੇ ਖੁਚੇ ਬੇਮੁਖਾਂ ਨੂੰ ਬੁਰੀ ਤਰਾਂ ਤਬਾਹ ਬਰਬਾਦ ਕੀਤਾ। ਜਿਸਦੀ ਪਰਮਾਤਮਾ ਰਖਿਆ ਕਰਦਾ ਹੈ, ਉਸਦਾ ਕੋਈ ਵੀ ਕੁਝ ਨਹੀਂ ਵਿਗਾੜ ਸਕਦਾ।

ਇਸ ਅਧਿਆਇ ਦੀਆਂ ਇਹ ਤੁੱਕਾ ਮਹੱਤਵ-ਪੂਰਨ ਹਨ :

ਬਾਬੇ ਨੇ ਬਾਬਰ ਕੇ ਦੋਊ। ਆਪ ਕਰੇ ਪਰਮੇਸ਼ਰ ਸੋਊ।
ਦੀਨ ਸ਼ਾਹ ਇਨਕੋ ਪਹਿਚਾਨੋ। ਦੁਨੀ ਪਤੀ ਉਨ ਕੋ ਅਨੁਪਾਨੋ।

**ਚੌਦਵਾਂ ਅਧਿਆਇ :** ਇਸ ਅਧਿਆਇ ਦੇ ਕੁੱਲ 11 ਬੰਦ ਹਨ ਜਿਨ੍ਹਾਂ ਵਿਚ ਸਰਬਕਾਲ ਪ੍ਰਭੂ ਨੂੰ ਬੇਨਤੀ ਕੀਤੀ ਗਈ ਹੈ। ਗੁਰੂ ਜੀ ਦਾ ਫੁਰਮਾਨ ਹੈ ਕਿ ਸਰਬ ਕਾਲ ਤਥਾ ਪਰਮ ਸਤਾ ਸਾਡਾ ਪਿਤਾ ਹੈ ਅਤੇ ਆਦਿ ਸ਼ਕਤੀ ਸਾਡੀ ਮਾਤਾ ਹੈ। ਸਤੋਗੁਣੀ ਮਨ ਮੇਰਾ ਗੁਰੂ ਸਮਾਹ ਹੈ ਅਤੇ ਸਤੋ ਗੁਣੀ ਮਨਸਾ ਮੇਰੀ ਮਾਤਾ ਸਮਾਨ ਹੈ ਜਿਨ੍ਹਾਂ ਨੇ ਮੈਨੂੰ ਸ਼ੁਭ ਕਰਮਾਂ ਵਿਚ ਪ੍ਰਵੇਸ਼ ਕਰਾਇਆ ਹੈ। ਸਰਬਕਾਲ ਦੀ ਕਿਰਪਾ ਦੁਆਰਾ ਗੁਰਦੇਵ ਨੂੰ ਪਿਛਲੇ ਸਭ ਜਨਮਾਂ ਦੀ ਸੁਧ ਆਈ। ਗੁਰਦੇਵ ਨੇ ਲਿਖਿਆ ਹੈ :

ਜਿਹ ਜਿਹ ਬਿਧ ਜਨਮਨ ਸੁਧਿ ਆਈ
ਤਿਮ ਤਿਮ ਕਹੇ ਗਰੰਥ ਬਨਾਈ।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ।
ਪ੍ਰਥਮੇ ਦੇਬਿ ਚਰਿਤ ਕੋ ਕਹਾ।
ਪਹਿਲੇ ਚੰਡੀ ਚਰਿਤ ਬਨਾਯੋ।
ਨਖ ਸਿਖ ਤੇ ਕ੍ਰਮ ਭਾਪ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਗੁਲਾਈ।
ਅਬ ਚਾਹਤ ਫਿਰ ਕਰੌ ਬਡਾਈ।

ਇਨ੍ਹਾਂ ਪੰਕਤੀਆਂ ਵਿਚ ਗੁਰੂ ਜੀ ਨੇ ਆਪਣੀ ਕਾਵਿ-ਰਚਨਾ ਵਲ ਸੰਕੇਤ ਕੀਤਾ ਹੈ।

## 2. ਕਵੀ ਸੈਨਾਪਤਿ ਦੀ 'ਗੁਰ-ਸ਼ੋਭਾ' ਤੇ ਆਧਾਰਤ (1696-1708)

ਗੁਰੂ ਜੀ ਦੀ ਸ੍ਵੈ-ਜੀਵਨੀ ਉਨ੍ਹਾਂ ਦੇ ਜੀਵਨ-ਸਮਾਚਾਰ ਸੰਨ 1696 ਤਕ ਹਨ। 1696 ਤੋਂ ਲੈ ਕੇ 1708 ਈਸਵੀ ਤਕ ਜਦੋਂ ਗੁਰਦੇਵ ਜੋਤੀ ਜੋਤ ਸਮਾਏ, ਦਾ ਸਭ ਤੋਂ ਵਧੀਆ ਸਰੋਤ ਕਵੀ ਸੈਨਾਪਤਿ ਦੀ ਰਚਨਾ "ਸ੍ਰੀ ਗੁਰ-ਸ਼ੋਭਾ" ਹੈ ਅਤੇ ਬਾਕੀ ਰਚਨਾਵਾਂ ਨਾਲੋਂ ਵਧੇਰੇ ਪ੍ਰਮਾਣੀਕ ਹੈ, ਕਿਉਂਕਿ ਸੈਨਾਪਤਿ ਗੁਰੂ ਜੀ ਦਾ ਦਰਬਾਰੀ ਕਵੀ ਸੀ ਅਤੇ ਉਸਨੇ ਆਪਣੀ ਗ੍ਰੰਥ ਦੀ ਰਚਨਾ ਗੁਰੂ ਜੀ ਦੇ ਜੀਵਨ-ਕਾਲ ਵਿਚ ਹੀ ਸੰਨ 1701 ਵਿਚ ਸ਼ੁਰੂ ਕੀਤੀ ਅਤੇ ਸੰਨ 1711 ਵਿਚ ਸੰਪੂਰਨ ਕੀਤੀ। ਸੈਨਾਪਤਿ ਕਵੀ ਦਾ ਉਪਨਾਮ ਸੀ। ਅੰਮ੍ਰਿਤ ਛਕਣ ਮਗਰੋਂ ਸਿੰਘ ਸਜ ਕੇ ਉਹ ਸੈਨਾ ਸਿੰਘ ਬਣਿਆ। ਉਸਦੀ ਰਚਨਾ ਦੇ ਕੁਲ 20 ਅਧਿਆਇ ਹਨ। ਪਹਿਲੇ ਚਾਰ ਅਧਿਆਇ "ਅਪਨੀ ਕਥਾ" ਨਾਲ ਮੇਲ ਖਾਂਦੇ ਹਨ। ਪਹਿਲੇ ਅਧਿਆਇ ਵਿਚ ਕਵੀ ਪ੍ਰਭੂ ਅਤੇ ਦਸ ਗੁਰੂ ਸਾਹਿਬਾਨ ਦੀ ਉਸਤਤ ਕਰਕੇ ਅਕਾਲ ਪੁਰਖ ਦੇ ਉਹਨਾਂ ਬਚਨਾਂ ਨੂੰ ਆਪਣੀ ਸ਼ੈਲੀ ਵਿਚ ਪ੍ਰਗਟ ਕਰਦਾ ਹੈ ਜੋ "ਅਪਨੀ ਕਥਾ" ਦੇ ਛੇਵੇਂ ਅਧਿਆਇ ਵਿਚ ਆਏ ਹਨ। ਉਹ ਲਿਖਦਾ ਹੈ :

ਜਿਤੇ ਸਰਬ ਭੇਖੇ। ਤਿਤੇ ਸਰਬ ਪੇਖੰ।
ਨਾ ਪਾਯੋ ਅਲੇਖੰ। ਸਹੇ ਬਾਤ ਦੇਖੰ।
ਜਿਤ ਮੈ ਪਠਾਏ। ਸੁ ਆਪੀ ਕਹਾਏ।
ਕਹੀ ਬਾਤ ਸਾਦੇ। ਸੁ ਐਸੀ ਨਾ ਮਾਦੇ।
ਤੁਵੈ ਜੋ ਬਨਾਇਆ। ਸੁ ਐਹਰੰ ਉਪਾਇਆ।
ਕਰਉ ਪੰਥ ਮੇਰਾ। ਧਰਮ ਕਾਜ ਕੇਰਾ।

ਦੂਜਾ ਅਧਿਆਇ ਭੰਗਾਣੀ ਜੁੱਧ ਬਾਰੇ ਹੈ, ਤੀਜਾ ਨਦੌਣ ਜੁੱਧ ਬਾਰੇ ਅਤੇ ਚੌਥਾ ਹੁਸੈਨੀ ਜੁੱਧ ਬਾਰੇ ਹੈ। ਅਸਲ ਵਿਚ "ਸ੍ਰੀ ਗੁਰ ਸ਼ੋਭਾ" ਦਾ ਪੰਜਵਾਂ ਅਧਿਆਇ ਗੁਰੂ ਸਾਹਿਬ ਦੇ ਹੋਰ ਜੀਵਨ-ਸਮਾਚਾਰ ਨਾਲ ਸ਼ੁਰੂ ਹੁੰਦਾ ਹੈ। ਅਗਲੇ ਕਾਂਡਾਂ ਦਾ ਸਾਰ ਇਕ ਇਕ ਕਰਕੇ ਹੇਠਾਂ ਦਿੰਦੇ ਹਾਂ।

**ਪੰਜਵਾਂ ਅਧਿਆਇ :** ਇਸ ਅਧਿਆਇ ਵਿਚ ਕਵੀ ਖਾਲਸਾ ਪੰਥ ਸਾਜਣ ਦਾ ਹਾਲ ਦਸਦਾ ਹੈ। ਉਸ ਅਨੁਸਾਰ :

ਖਾਂਡੇ ਦੀ ਪਾਹੁਲ ਦਈ ਕਰਨਹਾਰ ਪ੍ਰਭ ਸੋਇ।
ਕਿਯੋ ਦਸੋ ਦਿਨ ਖ਼ਾਲਸਾ, ਤਾਂ ਬਿਨ ਅਵਰ ਨ ਕੋਇ।

ਗੁਰ ਉਸਤਤੀ, ਖ਼ਾਲਸੇ ਦੀ ਉਪਮਾ ਅਤੇ ਰਹਿਤ ਬਹਿਤ ਇਸ ਅਧਿਆਇ ਦਾ ਵਿਸ਼ਾ ਹੈ।

**ਛੇਵਾਂ ਅਧਿਆਇ :** ਇਹ ਅਧਿਆਇ ਪੰਜਵੇਂ ਅਧਿਆਇ ਦਾ ਹੀ ਵਿਸਥਾਰ ਹੈ।

**ਸਤਵਾਂ ਅਧਿਆਇ :** ਇਸ ਅਧਿਆਇ ਵਿਚ ਨਵੇਂ ਸਿਰਜੇ ਖਾਲਸਾ ਅਤੇ ਵਿਰੋਧੀਆਂ ਦੀ ਆਪਸੀ ਖਿਚੋਤਾਣ ਅਤੇ ਸਰਕਾਰੀ ਦਖ਼ਲ ਦਾ ਜ਼ਿਕਰ ਕੀਤਾ ਗਿਆ ਹੈ। ਪਰ ਅੰਤ ਨੂੰ ਦੋਹਾਂ ਧਿਰਾਂ ਦਾ ਮੇਲ ਮਿਲਾਪ ਹੋ ਜਾਂਦਾ ਹੈ।

**ਅਠਵਾਂ ਅਧਿਆਇ :** ਇਹ ਅਧਿਆਇ ਅਨੰਦਪੁਰ ਦੇ ਜੁਧ ਬਾਰੇ ਹੈ। 1692 ਵਿਚ ਜਦੋਂ ਕਹਿਲੂਰ ਦਾ ਰਾਜਾ ਭੀਮ ਚੰਦ ਗੁਜ਼ਰ ਗਿਆ ਤਾਂ ਉਸਦੇ ਪੁਤਰ ਅਜਮੇਰ ਚੰਦ ਨੇ ਗੁਰੂ ਜੀ ਨੂੰ ਲਿਖ ਭੇਜਿਆ :

ਭੇਜ ਦਿਯੋ ਲਿਖ ਕੇ ਉਹਿਨੇ ਅਬ ਛਾਡੋ ਗੁਰੂ ਜੀ ਭੂਮਿ ਹਮਾਰੀ।
ਕੈ ਕੁਛ ਦਾਮ ਦਯਾ ਕਰ ਦੇਵ ਕੈ ਜੁੱਧ ਕਰੋ, ਯਹ ਬਾਤ ਬਿਚਾਰੀ।

ਗੁਰੂ ਜੀ ਨੇ ਇਹ ਸ਼ਰਤ ਨਾ ਮੰਨੀ ਤਾਂ ਅਜਮੇਰ ਚੰਦ ਨੇ ਹੋਰ ਪਹਾੜੀ ਰਾਜਿਆਂ ਨਾਲ ਮਿਲਕੇ ਚੜ੍ਹਾਈ ਕਰ ਦਿਤੀ। ਗੁਰੂ ਜੀ ਦੀ ਆਗਿਆ ਅਨੁਸਾਰ ਸਭ ਤੋਂ ਵੱਡੇ ਸਾਹਬਿਜ਼ਾਦੇ ਨੇ ਸਿਖ ਫੌਜ ਦੀ ਕਮਾਨ ਸੰਭਾਲੀ। ਲੜਾਈ ਕਈ ਦਿਨਾਂ ਤਕ ਜਾਰੀ ਰਹੀ। ਰਾਜਿਆਂ ਨੇ ਸੁਨੇਹਾ ਭੇਜਿਆ ਕਿ ਜੇ ਗੁਰੂ ਜੀ ਕੁਝ ਦਿਨਾਂ ਲਈ ਅਨੰਦਪੁਰ ਛਡ ਦੇਣ, ਤਾਂ ਲੜਾਈ ਮੁਕ ਜਾਵੇਗੀ। ਲੜਾਈ ਟਾਲਣ ਦੇ ਵਿਚਾਰ ਨਾਲ ਗੁਰੂ ਜੀ ਨਿਰਮੋਹਗੜ੍ਹ ਚਲੇ ਗਏ।

**ਨੌਵਾਂ ਅਧਿਆਇ :** ਇਸ ਅਧਿਆਇ ਵਿਚ ਨਿਰਮੋਹਗੜ੍ਹ ਦੇ ਜੁੱਧ ਦਾ ਵਰਣਨ ਹੈ। ਰਾਜਿਆਂ ਦੀ ਫਰਿਆਦ ਉਤੇ ਬਾਦਸ਼ਾਹ ਨੇ ਸਰਹਿੰਦ ਦੇ ਸੂਬੇਦਾਰ ਨੂੰ ਭੇਜ ਦਿਤਾ। ਬੜੇ ਜ਼ੋਰ ਦੀ ਟੱਕਰ ਹੋਈ।

ਮਾਤ ਪਹਰ ਲੌ ਰਨ ਪਰਯੋ ਮਹਾਂ ਪ੍ਰਬਲ ਦਿਨ ਸਾਰ।
ਹਟੀ ਫ਼ੌਜ ਤੁਰਕਾਨ ਕੀ, ਸਤਿਗੁਰੁ ਕਿਯੋ ਬਿਚਾਰ।

ਵੈਰੀ ਦੀਆਂ ਫੋਜਾਂ ਪਿਛੇ ਹਟ ਗਈਆਂ ਅਤੇ ਗੁਰੂ ਜੀ ਵੀ ਨਿਰਮੋਹਗੜ੍ਹ ਛੱਡ ਕੇ ਨਦੀ ਟਪ ਗਏ। ਪਰ ਵੈਰੀਆਂ ਨੇ ਫਿਰ ਪਿੱਛਾ ਕੀਤਾ ਅਤੇ ਦਰਿਆ ਦੇ ਕਿਨਾਰੇ ਲੜਾਈ ਹੋਈ। ਵੈਰੀ ਫਿਰ ਹਾਰ ਖਾਕੇ ਪਿਛੇ ਹੱਟ ਗਏ ਅਤੇ ਗੁਰੂ ਜੀ ਬਿਸਾਲੀ ਦੇ ਰਾਜੇ ਦੀ ਬੇਨਤੀ ਮਨ ਕੇ ਉਸਦੇ ਨਗਰ ਵਿਚ ਜਾ ਬਿਰਾਜੇ।

**ਦਸਵਾਂ ਅਧਿਆਇ :** ਇਸ ਅਧਿਆਇ ਵਿਚ ਬਿਸਾਲੀ ਅਤੇ ਕਲਮੋਟ ਦੇ ਜੁੱਧਾਂ ਦਾ ਵਰਣਨ ਹੈ।

**ਯਾਰਵਾਂ ਅਧਿਆਇ :** ਇਸ ਅਧਿਆਇ ਵਿਚ ਅਨੰਦਪੁਰ ਦੀਆਂ ਲੜਾਈਆਂ ਦਾ ਜ਼ਿਕਰ ਹੈ। ਬਿਸਾਲੀ ਅਤੇ ਕਲਮੋਟ ਵਿਚ ਵੈਰੀਆਂ ਨੂੰ ਹਾਰ ਦੇ ਕੇ ਗੁਰੂ ਜੀ ਅਨੰਦਪੁਰ ਵਾਪਸ ਆ ਗਏ। ਪਿਛਲੀਆਂ ਜਿੱਤਾਂ ਦੇ ਕਾਰਨ ਖ਼ਾਲਸੇ ਦੇ ਹੌਸਲੇ ਬਹੁਤ ਵਧੇ ਹੋਏ ਸਨ। ਪਰ ਰਾਜੇ ਫਿਰ ਲੜਾਈ ਲਈ ਤਿਆਰ ਹੋ ਗਏ। ਉਨ੍ਹਾਂ ਫਿਰ ਗੁਰੂ ਜੀ ਨੂੰ ਅਨੰਦਪੁਰ ਛੱਡ ਜਾਣ ਲਈ ਚਿੱਠੀ ਲਿਖੀ। ਗੁਰੂ ਜੀ ਨੇ ਨਾਂਹ ਕਰ ਦਿਤੀ ਅਤੇ ਫਿਰ ਲੜਾਈ ਸ਼ੁਰੂ ਹੋ ਗਈ। ਪਹਾੜੀ ਰਾਜਿਆਂ ਦਾ ਬਹੁਤ ਨੁਕਸਾਨ ਹੋਇਆ। ਕਵੀ ਲਿਖਦਾ ਹੈ :

ਬਹੁਤ ਰਾਵ ਮਾਰੇ ਤਾਂ ਜੋਧਾ ਵਡੇ ਅਪਾਰ।
ਮਿਲਿ ਰਾਜੇ ਮਧਲਤ ਕਰਤਿ, ਕਯਾ ਕਰਿਯੈ ਕਰਤਾਰ।
ਰਾਜੇ ਭਾਜਿ ਤੁਰਕ ਪੈ ਆਏ। ਸਭ ਤੁਹਦਨ ਕੋ ਭੇਦ ਬਤਾਏ।

ਅਬ ਹਮਰੋ ਉਪਰ ਲੋ ਕੀਜੈ। ਆਨੰਦ ਗੜ੍ਹ ਹਮ ਕੋ ਲੈ ਦੀਜੈ।
ਤੁਰਕ ਸਭੈ ਮਿਲਿ ਕੇ ਉਠਿ ਧਾਇ। ਸਾਮ ਕਹੀ ਬੇਗ ਹੀ ਆਏ।
ਬਹੁਤ ਮੁਗ਼ਲ ਅਰ ਘਨੇ ਪਠਾਨ। ਚੜ੍ਹੇ ਸਾਜਿ ਚਲ ਚਾਬੇ ਪਾਨ।
ਗੁਜਰ, ਰੰਘੜ ਬਹੁਤ ਅਪਾਰ। ਬਡੇ ਬਡੇ ਜੋਧਾ ਅਸਵਾਰ।
ਸੀਰੰਦ ਵਾਲੇ ਹੈ ਹਮਰਾਹੀ। ਗੜ੍ਹੀ ਲਾਹੌਰ ਤੇ ਫੌਜ ਮੰਗਾਈ।

ਪਹਾੜੀ ਰਾਜਿਆਂ ਅਤੇ ਮੁਗਲਾਂ ਦੀ ਬਹੁਤ ਫੌਜ ਇਕੱਠੀ ਹੋਈ ਅਤੇ ਆਨੰਦਪੁਰ ਲਈ ਜੁੱਧ ਸ਼ੁਰੂ ਹੋ ਗਿਆ। ਅਨੰਦਪੁਰ ਦਾ ਘਿਰਾਉ ਕਈ ਮਹੀਨੇ ਤਕ ਜਾਰੀ ਰਿਹਾ। ਰਸਦ ਪਾਣੀ ਦਾ ਤੋਟਾ ਹੋਣ ਲਗਾ। ਭੁਖ ਮਰੀ ਤਕ ਨੌਬਤ ਆ ਪੁੱਜੀ। ਸ਼ਹਿਰੀ ਵੀ ਕੁਰਲਾ ਉਠੇ। ਸਭਨੇ ਮਿਲ ਕੇ ਗੁਰੂ ਜੀ ਨੂੰ ਅਨੰਦਗੜ੍ਹ ਛੱਡ ਦੇਣ ਲਈ ਬੇਨਤੀ ਕੀਤੀ। ਸਿਖਾਂ ਦੇ ਬਹੁਤਾ ਜ਼ੋਰ ਦੇਣ ਉਤੇ ਗੁਰੂ ਜੀ ਨੇ ਤਿਆਰੀ ਦਾ ਹੁਕਮ ਦੇ ਦਿਤਾ।

ਸਾਮਾਂ ਸਬੈ ਕੂਚ ਨਾ ਕੀਨਾ। ਸਿੰਘਨ ਬਾਟਿ ਖਜਾਨਾ ਦੀਨਾ।
ਸਬਨ ਪਾਂਚ ਹਥਿਆਰ ਬੰਧਾਏ। ਸਿੰਘ ਸੂਰ ਬਨਿ ਬਿਨ ਸਭ ਆਏ।
ਔਰ ਬਸਤ ਜੇਹੀ ਹੁਤੀ ਦੀਨੀ ਸਬੋ ਜਲਾਇ।
ਛੋਡਿ ਚਲੇ ਆਨੰਦਗੜ੍ਹ। ਨਿਮਖ ਬਿਲਮ ਨਹੀ ਲਾਇ।

**ਬਾਹਰਵਾਂ ਅਧਿਆਇ :** ਇਸ ਅਧਿਆਇ ਵਿਚ ਅਨੰਦਗੜ੍ਹ ਛੱਡਣ ਦੇ ਸਮਾਚਾਰ ਦਰਜ ਹਨ। ਜਦੋਂ ਗੁਰੂ ਜੀ ਕੀਰਤਪੁਰ ਦੇ ਨੇੜੇ 'ਸਾਹੀ ਟਿੱਬੀ' ਪੁੱਜੇ ਤਾਂ ਪਿੱਛੋਂ ਵੈਰੀ ਵੀ ਆ ਪੁੱਜੇ। ਭਾਈ ਉਦੈ ਸਿੰਘ ਸਿਖ ਸੈਨਾ ਸਮੇਤ ਰਸਤਾ ਰੋਕ ਕੇ ਖੜੋ ਗਿਆ ਅਤੇ ਗੁਰੂ ਜੀ ਅੰਗੇ ਚਲੇ ਗਏ। ਭਾਈ ਉਦੈ ਸਿੰਘ ਵੈਰੀ ਨਾਲ ਲੜਦਾ ਲੜਦਾ ਸ਼ਹੀਦ ਹੋ ਗਿਆ। ਚਮਕੌਰ ਦੇ ਜ਼ਿਮੀਦਾਰ ਨੇ ਗੁਰੂ ਜੀ ਨੂੰ ਹਵੇਲੀ ਵਿਚ ਉਤਾਰਾ ਦਿਤਾ। ਸੂਹਿਆਂ ਨੇ ਸਰਕਾਰ ਨੂੰ ਖ਼ਬਰ ਜਾ ਦਿੱਤੀ। ਵਜ਼ੀਰ ਖ਼ਾਨ ਸੂਬੇ ਨੇ ਆਪਣਾ ਦਲ ਭੇਜ ਕੇ ਗੜ੍ਹੀ ਰੂਪ ਹਵੇਲੀ ਨੂੰ ਘੇਰਾ ਪਾ ਲਿਆ। ਗੁਰੂ ਜੀ ਤੋਂ ਆਗਿਆ ਲੈ ਕੇ ਜਿਹੜੇ ਸਿੰਘ ਜੂਝਣ ਲਈ ਗੜ੍ਹੀ ਤੋਂ ਬਾਹਰ ਨਿਕਲੇ, ਉਹ ਕਈ ਵੈਰੀ ਮਾਰ ਕੇ ਆਪ ਸ਼ਹੀਦ ਹੋ ਗਏ ਫਿਰ ਸ਼ਾਹਿਬਜ਼ਾਦਾ ਬਾਬਾ ਅਜੀਤ ਸਿੰਘ (ਇਥੇ ਨਾਂ ਰਣਜੀਤ ਸਿੰਘ ਲਿਖਿਆ ਹੈ) ਅਤੇ ਮਗਰੋਂ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਗੜ੍ਹੀ ਤੋਂ ਬਾਹਰ ਨਿਕਲੇ। ਉਹ ਵੀ ਡੱਟ ਕੇ ਲੜੇ। ਕਵੀ ਲਿਖਦਾ ਹੈ ਕਿ ਬਾਬਾ ਅਜੀਤ ਸਿੰਘ ਦੀ ਲੋਥ ਨਹੀਂ ਮਿਲੀ ਅਤੇ ਜੁਝਾਰ ਸਿੰਘ ਜੀਉਂਦਾ ਪਕੜਿਆ ਗਿਆ। ਫਿਰ ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਲੜਨ ਲਈ ਅਗੇ ਵਧੇ ਅਤੇ ਲੜਦੇ ਲੜਦੇ ਜੀਉਂਦੇ ਨਿਕਲ ਗਏ। ਫਿਰ ਭਾਈ ਸੰਤ ਸਿੰਘ ਜੀ ਲੜਦੇ ਸ਼ਹੀਦ ਹੋ ਗਏ।ਸਾਹਿਬਜ਼ਾਦਾ ਬਾਬਾ ਫਤਹ ਸਿੰਘ ਜੀ ਜੀਉਂਦੇ ਪਕੜ ਲਏ ਗਏ। ਫਿਰ ਅਖੀਰ ਵਿਚ ਗੁਰਦੇਵ ਆਪ ਗੜ੍ਹੀ ਵਿਚੋਂ ਬਾਹਰ ਆਏ। ਲੜਦਿਆਂ ਲੜਦਿਆਂ ਗੁਰਦੇਵ ਦੀ ਇਕ ਉਂਗਲ ਦਾ ਪੋਟਾ ਕਟਿਆ ਗਿਆ। ਪਰ ਆਪ ਜੀਉਂਦੇ ਬਚ ਕੇ ਨਿਕਲ ਗਏ।

ਇਉਂ ਜਾਪਦਾ ਹੈ ਕਿ ਸੈਨਾਪਤਿ ਨੂੰ ਸਾਹਿਬਜ਼ਾਦਿਆਂ ਬਾਰੇ ਪੂਰਾ ਗਿਆਨ ਨਹੀਂ ਸੀ। ਜ਼ੋਰਾਵਰ ਸਿੰਘ ਬਾਰੇ ਉਹ ਅਗਲੇ ਅਧਿਆਵਾਂ ਵਿਚ ਦਸਦਾ ਹੈ ਕਿ ਉਹ ਬਹਾਦਰਸ਼ਾਹ ਨਾਲ ਦਖਣ ਵਲ ਜਾ ਰਹੇ ਗੁਰਦੇਵ ਨੂੰ ਰਾਜਪੂਤਾਨੇ ਵਿਚ ਜਾ ਮਿਲੇ ਅਤੇ ਚਤੌੜ ਦੇ ਜੁੱਧ ਵਿਚ ਸ਼ਹੀਦ ਹੋ ਗਏ। ਜੁਝਾਰ ਸਿੰਘ ਅਤੇ ਫ਼ਤਹ ਸਿੰਘ ਜੋ ਜੀਉਂਦੇ ਪਕੜੇ ਗਏ ਸਨ, ਉਹ ਸਰਹਿੰਦ ਵਿਚ ਸ਼ਹੀਦ ਕੀਤੇ ਗਏ। ਕਵੀ ਨੇ ਚਮਕੌਰ ਦੇ ਜੁੱਧ ਅਤੇ ਸਰਹਿੰਦ ਦੇ ਸਾਕੇ ਬਾਰੇ ਬਸ ਇਹੋ ਕੁਝ ਲਿਖਿਆ ਹੈ।

**ਤੇਹਰਵਾਂ ਅਧਿਆਇ :** ਚਮਕੌਰ ਤੋਂ ਨਿਕਲ ਕੇ ਗੁਰਦੇਵ ਸਿਧੇ ਬਰਾੜਾਂ ਦੇ ਇਲਾਕੇ ਵਿਚ ਗਏ ਜਿਥੇ ਉਨ੍ਹਾਂ ਨੂੰ ਕਈ ਸਿੰਘ ਆ ਮਿਲੇ। ਗੁਰੂ ਜੀ ਨੇ ਪਾਣੀ ਦੀ ਢਾਬ ਦੇ ਕਿਨਾਰੇ ਜਾ ਨਿਵਾਸ ਕੀਤਾ। ਇਹ ਖਿਦਰਾਣੇ ਦੀ ਢਾਬ ਹੋ ਸਕਦੀ ਹੈ। ਵੈਰੀ ਏਥੇ ਵੀ ਲੜਨ ਨੂੰ ਆ ਪਏ, ਪਰ ਹਾਰ ਖਾ ਕੇ ਭਜ ਗਏ। ਇਹ ਜੁੱਧ ਸ਼ਾਇਦ ਮੁਕਤਸਰ ਦਾ ਜੁੱਧ ਸੀ। ਇਸ ਜੁੱਧ ਤੋਂ ਮਗਰੋਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਚਿਠੀ ਲਿਖੀ ਜੋ ਉਨ੍ਹਾਂ ਨੇ ਦਯਾ ਸਿੰਘ ਹਥ ਘੱਲੀ। ਇਹ ਚਿੱਠੀ 'ਜ਼ਫ਼ਰਨਾਮਾ' ਸੀ। ਭਾਈ ਦਯਾ ਸਿੰਘ ਇਹ ਚਿੱਠੀ ਲੈ ਕੇ ਆਗਰੇ ਵਲੋਂ ਹੁੰਦੇ ਅਹਿਮਦ ਨਗਰ ਜਾ ਪੁੱਜੇ ਜਿਥੇ ਔਰੰਗਜ਼ੇਬ ਦਾ ਡੇਰਾ ਸੀ। ਔਰੰਗਜ਼ੇਬ ਨੇ ਚਿੱਠੀ ਪੜ੍ਹ ਕੇ ਦਯਾ ਸਿੰਘ ਦੇ ਨਾਲ ਆਪਣਾ ਗੁਰਜਦਾਰ ਗੁਰੂ ਜੀ ਵਲ ਭੇਜਿਆ।

**ਚੌਹਦਵਾਂ ਅਧਿਆਇ :** ਭਾਈ ਦਯਾ ਸਿੰਘ ਅਜੇ ਦੱਖਣ ਤੋਂ ਵਾਪਸ ਨਹੀਂ ਸੀ ਆਇਆ, ਗੁਰਦੇਵ੍ ਨੇ ਦੱਖਣ ਵਲ ਹੀ ਪਿਆਨਾ ਕਰ ਦਿੱਤਾ। ਜਦੋਂ ਉਹ ਰਾਜਪੂਤਾਂ ਦੇ ਇਲਾਕੇ ਵਿਚ ਪੁੱਜੇ ਤਾਂ ਕਈ ਰਾਜੇ ਤੇ ਸਰਦਾਰ ਉਨ੍ਹਾਂ ਨੂੰ ਆ ਮਿਲੇ। ਇਥੇ ਕਵੀ ਨੇ ਗੁਰੂ ਜੀ ਦੇ ਵਿਆਹ ਦੀ ਗਲ ਤੋਰੀ ਹੈ ਜੋ ਬਿਲਕੁਲ ਨਿਰਮੂਲ ਹੈ। ਦੱਖਣ ਵਲ ਜਾਂਦਿਆਂ ਰਸਤੇ ਵਿਚ ਹੀ ਖ਼ਬਰ ਮਿਲਣ ਤੇ ਕਿ ਬਾਦਸ਼ਾਹ (ਔਰੰਗਜ਼ੇਬ) ਦਾ ਦੇਹਾਂਤ ਹੋ ਗਿਆ ਹੈ, ਇਸ ਲਈ ਗੁਰੂ ਜੀ ਨੇ ਦੱਖਣ ਵਲ ਜਾਣ ਦਾ ਵਿਚਾਰ ਛੱਡ ਦਿੱਤਾ। ਉਹ ਬਾਘੌਰ ਵਿਚ ਠਹਿਰ ਗਏ ਅਤੇ ਏਥੇ ਹੀ 'ਕੀਚਕ ਭੂਮੀ' ਵੇਖਣ ਗਏ। ਕੀਚਕ ਭੂਮੀ ਉਹ ਥਾਂ ਹੈ ਜਿਥੇ ਰਾਜਾ ਵਿਰਾਟ ਦੇ ਸਾਲੇ ਕੀਚਕ ਨੇ ਦਰੋਪਤੀ ਨੂੰ ਛੇੜਿਆ ਸੀ ਅਤੇ ਭੀਮ ਨੇ ਅਤੀ ਕ੍ਰੋਪ ਕਰਕੇ ਕੀਚਕ ਨੂੰ ਜਾਨੋਂ ਮਾਰ ਦਿੱਤਾ ਸੀ।

ਗੁਰੂ ਜੀ ਦੇ ਸਾਥ ਵਿਚ ਊਠ ਵੀ ਸਨ ਜਿਨ੍ਹਾਂ ਨੇ ਰਾਜੇ ਦਾ ਇਕ ਬਾਗ਼ ਉਜਾੜ ਦਿਤਾ। ਇਸਤੇ ਰਾਜੇ ਦੇ ਆਦਮੀਆਂ ਅਤੇ ਸਿਖਾਂ ਵਿਚਾਲੇ ਝਗੜਾ ਸ਼ੁਰੂ ਹੋ ਗਿਆ। ਸਿਖ ਕਿਲ੍ਹੇ ਦਾ ਦਰਵਾਜ਼ਾ ਤੋੜ ਕੇ ਅੰਦਰ ਜਾ ਵੜੇ ਜਿਥੇ ਦੋ ਰਾਜਿਆਂ ਨਾਲ ਉਨ੍ਹਾਂ ਦੀ ਲੜਾਈ ਹੋਈ। ਦੋਵੇਂ ਰਾਜੇ ਮਾਰੇ ਗਏ ਅਤੇ ਉਨ੍ਹਾਂ ਦੀ ਸੈਨਾ ਬਘੌਰ ਵਲ ਭਜ ਗਈ। ਗੁਰੂ ਜੀ ਦੱਖਣ ਦੀ ਥਾਂ ਦਿੱਲੀ ਵਲ ਚਲ ਪਏ।

**ਪੰਦਰਵਾਂ ਅਧਿਆਇ :** ਜਦੋਂ ਔਰੰਗਜ਼ੇਬ ਦਾ ਦੇਹਾਂਤ ਹੋਇਆ ਤਾਂ ਉਹਦੇ ਲੜਕੇ ਤਾਰਾ ਆਜ਼ਾਮ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ। ਜਦੋਂ ਬਹਾਦਰਸ਼ਾਹ ਨੂੰ ਇਹ ਪਤਾ ਲਗਾ ਤਾਂ ਉਹ ਵੀ ਆਪਣੇ ਸਾਥੀਆਂ ਨਾਲ ਦਿੱਲੀ ਵਲ ਚਲ ਪਿਆ। ਉਸਨੇ ਗੁਰਦੇਵ ਤੋਂ ਮਦਦ

ਮੰਗੀ ਅਤੇ ਗੁਰੂ ਜੀ ਨੇ ਕਵੀ ਦੇ ਇਹਨਾਂ ਸ਼ਬਦਾਂ ਅਨੁਸਾਰ ਹੌਸਲਾ ਦਿਤਾ :

ਸੰਕਾ ਨੈਨ ਜੀਵ ਨਹੀਂ ਆਨੋ।
ਨਿਹਚੈ ਰਾਜ ਆਪਨਾ ਜਾਨੋ।

ਤਾਰਾ ਆਜ਼ਮ ਅਤੇ ਬਹਾਦਰਸ਼ਾਹ ਦੀਆਂ ਫੌਜਾਂ ਦਾ ਆਗਰੇ ਦੇ ਨੇੜੇ ਜਾਜਊ ਵਿਚ ਜੁੱਧ ਹੋਇਆ ਜਿਸ ਵਿਚ ਤਾਰਾ ਆਜ਼ਮ ਮਾਰਿਆ ਗਿਆ ਅਤੇ ਬਹਾਦਰਸ਼ਾਹ ਨੇ ਸ਼ਾਹੀ ਤਾਜ ਪਹਿਨਿਆ। ਇਸ ਤੋਂ ਮਗਰੋਂ ਚਾਰ ਮਹੀਨੇ ਉਸਨੇ ਆਗਰੇ ਵਿਚ ਬਿਤਾਏ। ਗੁਰੂ ਜੀ ਵੀ ਦਿੱਲੀ ਪੁੱਜ ਚੁੱਕੇ ਸਨ।

**ਸੋਹਲਵਾਂ ਅਧਿਆਇ :** ਗੁਰੂ ਜੀ ਦਿੱਲੀ ਪੁੱਜ ਕੇ ਜਮਨਾ ਦੇ ਕਿਨਾਰੇ ਟਿਕੇ, ਫਿਰ ਮਥਰਾ ਗਏ ਅਤੇ ਬਿੰਦਰਾਬਨ ਦਾ ਨਿਰੀਖਣ ਕੀਤਾ। ਇਸ ਤੋਂ ਮਗਰੋਂ ਆਗਰੇ ਪੁੱਜੇ ਅਤੇ ਇਕ ਬਾਗ਼ ਵਿਚ ਠਹਿਰੇ। ਪਤਾ ਲਗਣ ਉਤੇ ਖ਼ਾਨਖ਼ਾਨਾ ਮੁਨਇਮ ਖ਼ਾਨ ਨੇ ਦਰਸ਼ਨ ਦੇਣ ਦੀ ਬੇਨਤੀ ਕਰ ਭੇਜੀ। ਖ਼ਾਨਖ਼ਾਨਾ ਨੂੰ ਮਿਲਣ ਤੋਂ ਬਾਅਦ ਬਾਦਸ਼ਾਹ ਦੀ ਬੇਨਤੀ ਉਤੇ ਉਹਨੂੰ ਮਿਲਣ ਲਈ ਗਏ। ਕੁਝ ਸਿੰਘ ਉਨ੍ਹਾਂ ਦੇ ਨਾਲ ਸਨ। ਬਾਦਸ਼ਾਹ ਬੜੇ ਪ੍ਰੇਮ ਨਾਲ ਉਨ੍ਹਾਂ ਨੂੰ ਮਿਲਿਆ ਅਤੇ ਇਕ ਸਿਰੋਪਾਉ ਭੇਟ ਕੀਤਾ ਜੋ ਮਹਾਰਾਜ ਉਠਵਾ ਕੇ ਆਪਣੇ ਡੇਰੇ ਲੈ ਗਏ। ਜਦੋਂ ਬਾਦਸ਼ਾਹ ਨੇ ਰਾਜਪੂਤਾਨੇ ਵਲ ਕੂਚ ਕੀਤਾ ਤਾਂ ਗੁਰੂ ਜੀ ਵੀ ਕਿਸੇ ਹੋਰ ਰਸਤਿਉਂ ਉਧਰ ਨੂੰ ਚਲੇ।

**ਸਤਾਰ੍ਹਵਾਂ ਅਧਿਆਇ :** ਅਜਮੇਰ ਵਿੱਚੋਂ ਦੀ ਲੰਘਦਾ ਬਾਦਸ਼ਾਹ ਜੋਧਪੁਰ ਉਦੈਪੁਰ ਆਦਿ ਹੁੰਦਾ ਹੋਇਆ ਚਤੌੜ ਜਾ ਪੁੱਜਾ। ਗੁਰੂ ਜੀ ਵੀ ਨਾਲ ਨਾਲ ਹੀ ਜਾ ਰਹੇ ਸਨ। ਗੁਰੂ ਜੀ ਨੇ ਨਰਬਦਾ ਦਰਿਆ ਪਾਰ ਕੀਤਾ। ਘਾਹ ਵਢਣ ਕਰਕੇ ਸਿੰਘਾਂ ਦਾ ਸਥਾਨਕ ਲੋਕਾਂ ਨਾਲ ਝਗੜਾ ਹੋ ਗਿਆ ਅਤੇ ਇਸ ਲੜਾਈ ਵਿਚ ਭਾਈ ਮਾਨ ਸਿੰਘ ਸ਼ਹੀਦ ਹੋ ਗਿਆ।

**ਅਠਾਰ੍ਹਵਾਂ ਅਧਿਆਇ :** ਬਾਦਸ਼ਾਹ ਆਪਣੇ ਅਮਲੇ ਸਮੇਤ ਅਗੇ ਨਿਕਲ ਗਿਆ ਸੀ। ਉਸਨੇ ਗੁਰੂ ਜੀ ਨੂੰ ਯਾਦ ਕੀਤਾ। ਤਾਪਤੀ ਦਰਿਆ ਪਾਰ ਕਰਕੇ ਗੁਰਦੇਵ ਬਾਦਸ਼ਾਹ ਨੂੰ ਜਾ ਮਿਲੇ। ਕੁਝ ਸਿੰਘ ਉਨ੍ਹਾਂ ਨੇ ਨਾਲ ਰਖੇ ਅਤੇ ਕੁਝ ਵਾਪਸ ਪੰਜਾਬ ਭੇਜ ਦਿਤੇ। ਗੁਰੂ ਜੀ ਬਾਦਸ਼ਾਹ ਦੇ ਨਾਲ ਹੀ ਨਾਦੇੜ ਜਾ ਪੁੱਜੇ।

ਇਕ ਪਠਾਣ ਗੁਰੂ ਜੀ ਨੂੰ ਕਈ ਵਾਰ ਮਿਲਣ ਲਈ ਆਇਆ। (ਉਹ ਸ਼ਾਇਦ ਸਰਹਿੰਦ ਦੇ ਸੂਬੇ ਦਾ ਕੋਈ ਸੂਹੀਆ ਸੀ)। ਇਕ ਦਿਨ ਸ਼ਾਮ ਵੇਲੇ ਉਹ ਆਇਆ ਅਤੇ ਗੁਰੂ ਜੀ ਦੇ ਨੇੜੇ ਜਾ ਬੈਠਾ। ਇਕ ਸਿਖ ਨੇੜੇ ਹੀ ਊਂਘ ਰਿਹਾ ਸੀ ਅਤੇ ਆਲੇ ਦੁਆਲੇ ਹੋਰ ਕੋਈ ਨਹੀਂ ਸੀ। ਸਮਾਂ ਤਾੜ ਕੇ ਦੁਸ਼ਟ ਪਠਾਣ ਨੇ ਆਪਣੇ ਸ਼ਸਤਰ ਨਾਲ ਗੁਰੂ ਜੀ ਉਤੇ ਵਾਰ ਕੀਤਾ। ਆਵਾਜ਼ ਦੇਣ ਉਤੇ ਸਿੰਘ ਦੌੜੇ ਆਏ। ਗੁਰੂ ਜੀ ਨੇ ਇਕੋ ਵਾਰ ਨਾਲ ਉਸ ਪਠਾਣ ਨੂੰ ਮਾਰ ਦਿਤਾ ਸੀ। ਸਿੰਘਾਂ ਨੇ ਬਾਹਰ ਖੜੇ ਉਹਦੇ ਸਾਥੀਆਂ ਨੂੰ ਵੀ ਖ਼ਤਮ ਕਰ ਦਿਤਾ। ਗੁਰੂ ਜੀ ਦੇ ਜ਼ਖ਼ਮ ਸੀ ਦਿਤੇ ਗਏ। ਤਿੰਨ ਚਾਰ ਦਿਨਾਂ ਮਗਰੋਂ ਗੁਰੂ ਜੀ ਨੇ ਦੀਵਾਨ ਵਿਚ ਦਰਸ਼ਨ ਦਿਤੇ। ਇਹ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਸਮਾਂ ਸੀ। ਕਵੀ ਲਿਖਦਾ ਹੈ :

ਦਿਤੇ ਦਿਵਸ ਬੀਤੇ ਸਮੇ ਅੰਤ ਆਯੋ।
ਕਰੋ ਦੇਗ ਪ੍ਰਸਾਦਿ ਐਸੇ ਬਤਾਯੋ।
ਕਛ ਭੋਜਨੰ ਖਾਇ ਕੇ ਨੀਰ ਪੀਨ।
ਭਰੋਸਾ ਸਬੋ ਕੋ ਭਲੀ ਭਾਂਤਿ ਦੀਨਾ।
ਗਈ ਅਰਧ ਰਾਤੀ ਘਰੀ ਚਾਹ ਅਉਰੇ।
ਭਏ ਸਬਦ ਛਪੀ ਕਰੀ ਬਾਤ ਅਉਰੇ।
ਟੇਰ ਕਰੀ ਤ੍ਰਾਹੀ ਸਮੈ ਜਾਗੇ ਸਿੰਘ ਅਪਾਰ।
'ਵਾਹਿਗੁਰੂ ਜੀ ਕੀ ਫਤੇ' ਕਹੀ ਅੰਤ ਨੀ ਬਾਰ।

ਸੰਮਤ 1765 ਬਿਕਰਮੀ ਕੱਤਕ ਸੁਦੀ ਪੰਚਮੀ ਨੂੰ ਗੁਰਦੇਵ ਜੋਤੀ ਜੋਤੀ ਸਮਾ ਗਏ। ਜੋਤੀ ਜੋਤ ਸਮਾਉਣ ਤੋਂ ਇਕ ਦਿਨ ਪਹਿਲਾਂ ਸਿਖਾਂ ਨੇ ਗੁਰੂ ਜੀ ਤੋਂ ਪੁਛਿਆ :

ਕਵਨ ਰੂਪ ਆਪਨ ਪ੍ਰਭ ਕੀਨੋ।

ਜਿਸਦੇ ਉਤਰ ਵਿਚ ਗੁਰਦੇਵ ਨੇ ਕਿਹਾ :

(ਵਾਹਿ ਸਮੇਂ ਗੁਰੂ ਬੈਨ ਸੁਨਾਯੋ।)
ਖਾਲਸ ਅਪਨਾ ਰੂਪ ਬਤਾਯੋ।
ਖਾਲਸ ਹੀ ਸੋ ਹੈ ਮਮ ਕਾਮਾ।
ਬਖਸ ਕਿਯੋ ਖਾਲਸ ਕੋ ਜਾਮਾ।
ਖਾਲਸ ਮੇਰੋ ਰੂਪ ਹੈ, ਹੈ ਖਾਲਸ ਕੇ ਪਾਸ।
ਆਦਿ ਅੰਤ ਹੀ ਹੋਤ ਹੈ, ਖਾਲਸ ਹੀ ਮੈ ਬਾਸ।

**ਉਨ੍ਹੀਵਾਂ ਅਧਿਆਇ :** ਇਸ ਅਧਿਆਇ ਵਿਚ ਕੇਵਲ ਗੁਰਦੇਵ ਦੀ ਉਸਤਤੀ ਹੈ।

**ਵੀਹਵਾਂ ਅਧਿਆਇ :** ਇਸ ਅਧਿਆਇ ਵਿਚ ਵੀ ਗੁਰਦੇਵ ਦੀ ਹੀ ਉਸਤਤੀ ਹੈ।

### 3. ਗੁਰਦੇਵ ਦੇ ਸਮੁਚੇ ਜੀਵਨ ਉਤੇ ਇਕ ਪੰਛੀ-ਝਾਤ

ਇਸ ਤੋਂ ਪਹਿਲਾਂ ਗੁਰਦੇਵ ਦੇ ਜੀਵਨ ਸੰਬੰਧੀ ਦੋ ਰਚਨਾਵਾਂ ਦਾ ਉਲੇਖ ਕੀਤਾ ਗਿਆ ਹੈ। ਪਹਿਲੀ ਤਾਂ ਹੈ ਉਨ੍ਹਾਂ ਦੀ ਸ੍ਵੈ-ਜੀਵਨੀ ਜੋ 'ਅਪਨੀ ਕਥਾ' ਦੇ ਰੂਪ ਵਿਚ ਬਚਿਤਰ ਨਾਟਕ ਦੇ ਆਰੰਭ ਵਿਚ ਮਿਲਦੀ ਹੈ ਅਤੇ ਦੂਜੀ ਹੈ ਕਵੀ ਸੈਨਾਪਤਿ ਦੀ ਰਚਨਾ "ਸ੍ਰੀ ਗੁਰ-ਸੋਭਾ"। ਇਨ੍ਹਾਂ ਦੋਹਾਂ ਰਚਨਾਵਾਂ ਨੂੰ ਮਿਲਾ ਕੇ ਵੀ ਗੁਰਦੇਵ ਦੇ ਜੀਵਨ ਸਬੰਧੀ ਪੂਰੇ ਪੂਰੇ ਹਾਲਾਤ ਨਹੀਂ ਮਿਲਦੇ। ਇਨ੍ਹਾਂ ਦੋ ਸਰੋਤਾਂ ਤੋਂ ਛੁਟ ਹੋਰ ਮਗਰਲੀਆਂ ਰਚਨਾਵਾਂ ਵਿਚੋਂ ਮਿਲਦੇ ਜੀਵਨ ਸਬੰਧੀ ਵੇਰਵਿਆਂ ਨੂੰ ਵੇਖਦਿਆਂ ਉਨ੍ਹਾਂ ਦੇ ਸਮੁੱਚੇ ਜੀਵਨ ਉਤੇ ਇਕ ਪੰਛੀ-ਝਾਤ ਪਾਉਣੀ ਉਚਿਤ ਸਮਝੀ ਜਾਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਬਿਹਾਰ ਦੇ ਨਗਰ ਪਟਨਾ ਵਿਚ ਸੰਨ 1661 ਵਿਚ ਹੋਇਆ, ਜਦੋਂ ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਜਾਦੂ-ਟੂਣਿਆਂ ਦੇ ਖੇਤਰ ਕਾਮਰੂਪ ਵਿਚ

ਸਫ਼ਰ ਕਰ ਰਹੇ ਸਨ। ਇਥੇ ਪਹਿਲੇ ਗੁਰੂ ਨਾਨਕ ਦੇਵ ਜੀ ਆਏ ਸਨ ਅਤੇ ਉਨ੍ਹਾਂ ਨੇ ਆਪਣੇ ਮਿਸ਼ਨ ਦਾ ਪ੍ਰਚਾਰ ਕੀਤਾ ਸੀ। ਗੁਰੂ ਤੇਗ ਬਹਾਦਰ ਆਪਣਾ ਪਰਿਵਾਰ ਪਟਨੇ ਛਡ ਆਏ ਸਨ ਅਤੇ ਪਰਚਾਰ ਨੂੰ ਮੁਖ ਰਖਦਿਆਂ ਆਸਾਮ ਦੇ ਅੰਦਰਵਾਰ ਲੋਕਾਂ ਨੂੰ ਵਰੋਸਾ ਰਹੇ ਸਨ। ਰਾਜਾ ਰਾਮ ਸਿੰਘ, ਜਿਸ ਦੀ ਕਮਾਨ ਹੇਠਾਂ ਔਰੰਗਜ਼ੇਬ ਨੇ ਆਪਣੀਆਂ ਫੌਜਾਂ ਅਹੋਮ-ਰਾਜ ਉਤੇ ਆਕਰਮਣ ਕਰਨ ਲਈ ਭੇਜੀਆਂ ਸਨ, ਗੁਰੂ ਘਰ ਦਾ ਸ਼ਰਧਾਲੂ ਸੀ। ਉਸਦੀ ਬੇਨਤੀ ਨੂੰ ਮੰਨਕੇ ਗੁਰੂ ਜੀ ਉਸ ਦਾ ਸਾਥ ਦੇ ਰਹੇ ਸਨ। ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ ਜੀ ਦਾ ਪਹਿਲਾਂ ਨਾਂ) ਦੇ ਜਨਮ ਦੇ ਸਮਾਚਾਰ ਗੁਰੂ ਜੀ ਨੂੰ ਓਦੋਂ ਮਿਲੇ ਜਦੋਂ ਉਹਨਾਂ ਦੇ ਵਿਚ ਪੈਣ ਕਰਕੇ ਔਰੰਗਜ਼ੇਬ ਦੇ ਜਰਨੈਲ ਅਤੇ ਆਸਾਮ ਦੇ ਰਾਜੇ ਵਿਚ ਸੰਧੀ ਹੋ ਗਈ ਸੀ। ਗੁਰੂ ਜੀ ਜਾਣਦੇ ਸਨ ਕਿ ਇਕ ਮਹਾਨ ਆਤਮਾ, ਜਿਸਨੇ ਸਿਖ ਪੰਥ ਨੂੰ ਇਕ ਨਵਾਂ ਸਰੂਪ ਦੇਣਾ ਹੈ ਅਤੇ ਦੁਸ਼ਟਤਾ ਤੇ ਜਬਰ ਭਰੇ ਰਾਜ ਨੂੰ ਖ਼ਤਮ ਕਰਨਾ ਹੈ, ਮਾਤ-ਲੋਕ ਵਿਚ ਉਤਰੀ ਹੈ।

ਗੁਰੂ ਗੋਬਿੰਦ ਸਿੰਘ ਦੀਆਂ ਪਰਾਪਤੀਆਂ ਸੈਂਤਾਲੀ ਸਾਲਾਂ ਦੇ ਥੋੜ੍ਹੇ ਜਿੰਨੇ ਅਰਸੇ ਵਿਚ ਦੁਨੀਆਂ ਦੇ ਇਤਿਹਾਸ ਵਿਚ ਅਦੁੱਤੀ ਹਨ। ਇਕ ਅਧਿਆਤਮਕ ਗੁਰੂ ਦੇ ਤੌਰ ਤੇ, ਮਨੁਖਾਂ ਦੇ ਆਗੂ ਦੇ ਤੌਰ ਤੇ, ਸ਼ਸਤਰ ਬਧ ਫ਼ੌਜਾਂ ਦੇ ਜਰਨੈਲ ਦੇ ਤੌਰ ਤੇ ਅਤੇ ਇਕ ਸਾਹਿਤਕ ਕਲਾਕਾਰ ਦੇ ਤੌਰ ਤੇ ਉਨ੍ਹਾਂ ਨੇ ਵਿਸਮਾਦ-ਜਨਕ ਕਾਰਜ ਕੀਤੇ। ਉਨ੍ਹਾਂ ਦਾ ਜੀਵਨ ਸੰਘਰਸ਼ ਭਰਿਆ ਜੀਵਨ ਸੀ। ਕਨਿੰਘਮ ਨੇ ਲਿਖਿਆ ਹੈ : "ਇਕ ਧਾਰਮਕ ਗੁਰੂ ਦੇ ਤੌਰ ਤੇ ਉਨ੍ਹਾਂ ਨੂੰ ਭਾਰਤ ਦੇ ਸਭ ਹਿਸਿਆਂ ਤੋਂ ਨਾ ਕੇਵਲ ਭੇਟਾਵਾਂ ਪ੍ਰਾਪਤ ਹੋਈਆਂ ਸਗੋਂ ਸ਼ਰਧਾਵਾਨ ਸਿਖ ਵੀ ਮਿਲੇ, ਖਾਸ ਕਰਕੇ ਕੇਂਦਰੀ ਪੰਜਾਬ ਅਥਵਾ ਮਾਝਾ ਵਿਚਲੇ ਸ਼ਾਨਦਾਰ ਬਲਵਾਨ ਸਰੀਰਾਂ ਵਾਲੇ ਜਟ ਵੀ, ਜਿਨ੍ਹਾਂ ਨੂੰ ਮੁਗ਼ਲਈ ਸੈਨਾਵਾਂ ਵਿਰੁਧ ਪ੍ਰਭਾਵਸ਼ਾਲੀ ਢੰਗ ਨਾਲ ਵਰਤਿਆ ਜਾ ਸਕਦਾ ਸੀ। ਪਰ ਇਕ ਆਗੂ ਦੇ ਤੌਰ ਤੇ ਉਨ੍ਹਾਂ ਨੇ ਇਕ ਸੈਨਿਕ ਕੇਂਦਰ ਦੀ ਲੋੜ ਨੂੰ ਅਨੁਭਵ ਕੀਤਾ ਅਤੇ ਇਕ ਕਰਾਂਤੀਕਾਰ ਦੇ ਤੌਰ ਤੇ ਉਹ ਇਕ ਹਿਫ਼ਾਜ਼ਤ ਵਾਲੀ ਛਾਉਣੀ ਦੀ ਕੀਮਤ ਤੋਂ ਅਣਜਾਣ ਨਹੀਂ ਸਨ।"

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਹੇਠਲੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

1- ਪਟਨੇ ਵਿਚ (1661-1670)

2- ਆਨੰਦਪੁਰ ਵਿਚ (1670-1682)

3- ਪਾਉਂਟੇ ਵਿਚ (1682-1686)

4- ਮੁੜ ਆਨੰਦਪੁਰ ਵਿਚ (1686-1704)

5- ਦਮਦਮੇ ਵਿਚ (1704-1705)

6- ਨਾਂਦੇੜ ਵਿਚ (1707-1708)

ਉਪਰੋਕਤ ਭਾਗਾਂ ਦੀਆਂ ਤਾਰੀਖ਼ਾਂ ਕੇਵਲ ਅਨੁਮਾਨਿਤ ਹਨ। ਇਨ੍ਹਾਂ ਭਾਗਾਂ ਦਾ ਸੰਖੇਪ ਵੇਰਵਾ ਹੇਠਾਂ ਦਿਤਾ ਜਾ ਰਿਹਾ ਹੈ। ਹਰ ਭਾਗ ਗੁਰੂ ਜੀ ਦੇ ਜੀਵਨ ਦਾ ਕੋਈ ਮਹੱਤਵਪੂਰਣ

ਵਿਕਾਸ ਦਰਸਾਂਦਾ ਹੈ।

**1.ਪਟਨੇ ਵਿਚ (1661-1670)**

ਆਪਣੇ ਜੀਵਨ ਦੇ ਪਹਿਲੇ ਕੁਝ ਵਰ੍ਹੇ ਗੋਬਿੰਦ ਰਾਇ ਜੀ ਪਟਨੇ ਵਿਚ ਰਹੇ, ਜਦੋਂ ਕਿ ਉਨ੍ਹਾਂ ਦੇ ਪਿਤਾ ਪੂਰਬੀ ਭਾਰਤ ਦੇ ਪਰਚਾਰ-ਦੌਰੇ ਉਤੇ ਰਹੇ। 1668 ਦੇ ਸ਼ੁਰੂ ਵਿਚ ਗੁਰੂ ਤੇਗ ਬਹਾਦਰ ਜੀ ਆਸਾਮ ਤੋਂ ਮੁੜੇ ਅਤੇ ਇਕਲਿਆਂ ਹੀ ਦੇਸ਼ ਦੀ ਪਰਸਥਿਤੀ ਨੂੰ ਜਾਣਨ ਲਈ ਪੰਜਾਬ ਵਲ ਚਲੇ ਗਏ। ਉਹ ਚਾਹੁੰਦੇ ਸਨ ਕਿ ਉਹ ਗੋਵਿੰਦ ਰਾਏ ਜੀ ਨੂੰ ਈਰਖਾਵਾਦੀ ਸੋਢੀਆਂ ਤੋਂ ਕੁਝ ਵਿਥ ਉਤੇ ਰੱਖਣ। ਇਹ ਈਰਖਾਵਾਦੀ ਲੋਕ ਉਹ ਸਨ ਜੋ ਸਮਝਦੇ ਸਨ ਕਿ ਗੁਰ-ਗੱਦੀ ਨਾ ਮਿਲਣ ਕਾਰਨ ਉਨ੍ਹਾਂ ਨੂੰ ਕਰਾਰੀ ਸੱਟ ਵਜੀ ਸੀ। ਇਸ ਲਈ ਗੋਵਿੰਦ ਰਾਇ ਜੀ ਦੀ ਮੁਢਲੀ ਵਿਦਿਆ ਦਾ ਪ੍ਰਬੰਧ ਪਟਨੇ ਵਿਚ ਹੀ ਕੀਤਾ ਗਿਆ। ਉਸ ਪ੍ਰਦੇਸ਼ ਦੀ ਭਾਸ਼ਾ ਦਾ ਉਨ੍ਹਾਂ ਉਤੇ ਬਹੁਤ ਤਕੜਾ ਪ੍ਰਭਾਵ ਪਿਆ। ਉਨ੍ਹਾਂ ਦੀਆਂ ਕਾਵਿ-ਰਚਨਾਵਾਂ ਉਸੇ ਭਾਸ਼ਾ ਵਿਚ ਲਿਖੀਆਂ ਮਿਲਦੀਆਂ ਹਨ। ਉਨ੍ਹਾਂ ਨੇ ਨਾ ਕੇਵਲ ਬਿਹਾਰੀ ਸਿਖੀ, ਸਗੋਂ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਵੀ ਸਿਖੀ। ਚਾਰ-ਪੰਜ ਸਾਲ ਦੀ ਉਮਰ ਵਿਚ ਗੋਵਿੰਦ ਰਾਇ ਜੀ ਛੋਟੇ ਬਚਿਆਂ ਦੀਆਂ ਟੋਲੀਆਂ ਬਣਾ ਕੇ ਗੰਗਾ ਦੇ ਕਿਨਾਰੇ ਖੇਡਿਆ ਕਰਦੇ ਸਨ। ਕਦੇ ਕਦੇ ਦੋ ਟੋਲੀਆਂ ਬਣਾ ਕੇ ਜੁੱਧ ਕੀਤਾ ਜਾਂਦਾ। ਉਨ੍ਹਾਂ ਦੀਆਂ ਕਈ ਕਿਰਿਆਵਾਂ ਵਿਚੋਂ ਦਲੇਰੀ, ਬਹਾਦਰੀ ਅਤੇ ਫ਼ੌਜੀ ਰੁਚੀ ਰੂਪਮਾਨ ਹੁੰਦੀ ਸੀ। ਪਟਨਾ ਛਡਣ ਤੋਂ ਪਹਿਲਾਂ ਉਹ ਇਕ ਨਿਸ਼ਾਨਚੀ ਦੇ ਤੌਰ ਤੇ ਪ੍ਰਸਿਧ ਹੋ ਗਏ ਸਨ। ਉਨ੍ਹਾਂ ਦੇ ਤੀਰ ਕਦੇ ਵੀ ਆਪਣੇ ਨਿਸ਼ਾਨਿਆਂ ਤੋਂ ਨਾ ਉਕਦੇ। ਕਈ ਬਜ਼ੁਰਗਾਂ ਅਤੇ ਸੰਤਾਂ ਮਹਾਤਮਾਵਾਂ ਨੇ ਉਨ੍ਹਾਂ ਵਿਚ ਇਕ ਮਹਾਨ ਅਧਿਆਤਮਕ ਸ਼ਕਤੀ ਵਿਚਰਦੀ ਵੇਖੀ ਅਤੇ ਉਨ੍ਹਾਂ ਨੂੰ ਮਨੁਖਤਾ ਦੇ ਇਕ ਹੋਣ ਵਾਲੇ ਆਗੂ ਦੇ ਤੌਰ ਤੇ ਜਾਣਿਆ।

**2.ਆਨੰਦਪੁਰ ਵਿਚ** (1670-1682)

ਆਪਣੇ ਪਿਤਾ ਦੇ ਸੱਦੇ ਤੇ ਗੋਵਿੰਦ ਰਾਇ ਜੀ ਪਟਨੇ ਤੋਂ ਆਨੰਦਪੁਰ ਲਈ ਪਰਿਵਾਰ ਸਹਿਤ ਚਲ ਪਏ। ਕਈ ਨਗਰਾਂ ਅਤੇ ਸ਼ਹਿਰਾਂ ਵਿਚੋਂ ਲੰਘਦੇ ਅਖ਼ੀਰ ਵਿਚ ਆਪਣੇ ਨਗਰ ਮਾਖੋਵਾਲ (ਆਨੰਦੂਪਰ) ਵਿਚ ਜਾ ਪੁੱਜੇ। ਸਾਹਿਬਜ਼ਾਦੇ ਨੂੰ ਵੇਖਕੇ ਗੁਰੂ-ਪਿਤਾ ਅਤੀ ਪ੍ਰਸੰਨ ਹੋਏ। ਨਾ ਕੇਵਲ ਉਨ੍ਹਾਂ ਦੀ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦੀ ਅਗਲੀ ਪੜ੍ਹਾਈ ਦੇ ਪ੍ਰਬੰਧ ਕੀਤੇ ਗਏ ਸਗੋਂ ਤੀਰ-ਤਲਵਾਰ ਵਿਚ ਨਿਪੁੰਨਤਾ ਲਈ ਵੀ ਯਥਾ ਯੋਗ ਇੰਤਜਾਮ ਕੀਤਾ ਗਿਆ। ਭਾਵੇਂ ਗੁਰੂ ਤੇਗ ਬਹਾਦਰ ਜੀ ਨੇ ਆਪ ਕਈ ਸਾਲ ਏਕਾਂਤ-ਵਾਸ ਵਿਚ ਬਿਤਾਏ ਸਨ ਅਤੇ ਸੰਤ-ਬਿਰਤੀ ਵਾਲਾ ਜੀਵਨ ਜੀਵਿਆ ਸੀ, ਪਰ ਹੁਣ ਉਹ ਆਪਣੇ ਸਾਹਿਬਜ਼ਾਦੇ ਨੂੰ ਉਨ੍ਹਾਂ ਦੇ ਦਾਦੇ ਗੁਰੂ ਹਰਿਗੋਬਿੰਦ ਸਾਹਿਬ ਜੀ ਵਾਂਗ ਮੀਰੀ ਅਤੇ ਪੀਰੀ ਦੋਹਾਂ ਪੱਖਾਂ ਵਿਚ ਸੰਪੂਰਨ ਵੇਖਣਾ ਚਾਹੁੰਦੇ ਸਨ। ਇਹ ਤਾਂ ਸਮੇਂ ਦੀ ਹੀ ਮੰਗ ਸੀ।

ਸਿਖ ਇਤਿਹਾਸਕ ਗ੍ਰੰਥਾਂ ਅਨੁਸਾਰ, ਕਸ਼ਮੀਰੀ ਬ੍ਰਾਹਮਣ ਆਪਣੇ ਧਰਮ ਉਤੇ ਹੋ ਰਹੇ ਸ਼ਕਤੀਸ਼ਾਲੀ ਵਾਰਾਂ ਤੋਂ ਡਰਦਿਆਂ, ਗੁਰੂ ਤੇਗ ਬਹਾਦਰ ਕੋਲ ਸਹਾਇਤਾ ਅਤੇ ਸਲਾਹ ਲਈ

ਹਾਜ਼ਰ ਹੋਏ। ਗੁਰੂ ਜੀ ਬੜੇ ਸੋਚਵਾਨ ਹੋ ਗਏ ਅਤੇ ਹਰ ਹਾਲਤ ਵਿਚ 'ਧਰਮ' ਦੀ ਰਾਖੀ ਕਰਨਾ ਚਾਹੁੰਦੇ ਸਨ। ਆਪਣੇ ਪਿਤਾ ਨੂੰ ਡੂੰਘੀਆਂ ਸੋਚਾਂ ਵਿਚ ਪਿਆ ਵੇਖ ਕੇ, ਗੋਵਿੰਦ ਰਾਇ ਜੀ ਨੇ ਉਨ੍ਹਾਂ ਤੋਂ ਇਸਦਾ ਕਾਰਨ ਪੁਛਿਆ। ਗੁਰੂ ਜੀ ਦਾ ਉਤਰ ਇਹ ਸੀ ਕਿ ਦੇਸ਼, ਰਾਜ ਦੇ ਜ਼ੁਲਮਾਂ ਦਾ ਸ਼ਿਕਾਰ ਹੈ ਅਤੇ ਇਸਦਾ ਇਕੋ ਇਕ ਇਲਾਜ ਇਹ ਹੈ ਕਿ ਕੋਈ ਮਹਾਨ ਆਤਮਾ ਆਪਣੀ ਕੁਰਬਾਨੀ ਦੇਵੇ। ਗੋਵਿੰਦ ਰਾਇ ਜੀ ਨੇ ਤੁਰੰਤ ਕਿਹਾ, "ਤੁਹਾਡੇ ਤੋਂ ਵਧੇਰੇ ਹੋਰ ਕਿਹੜੀ ਸੁਯੋਗ ਆਤਮਾ ਹੋ ਸਕਦੀ ਹੈ ਜਿਹੜੀ ਇਸ ਜ਼ੁਲਮ ਨੂੰ ਠਲ੍ਹ ਪਾ ਸਕੇ।" ਆਪਣੇ ਸੁਯੋਗ ਉਤਰਾਧਿਕਾਰੀ ਤੋਂ ਜਦੋਂ ਪਿਤਾ ਨੇ ਇਹ ਬਚਨ ਸੁਣੇ ਤਾਂ ਉਨ੍ਹਾਂ ਨੂੰ ਮਹਾਨ ਤਸੱਲੀ ਹੋਈ। ਇਸ ਤੋਂ ਮਗਰੋਂ ਉਹ ਜਾਬਰ ਨਾਲ ਟੱਕਰ ਲੈਣ ਲਈ, ਨਿਡਰਤਾ ਨਾਲ, ਲੋਕਾਂ ਵਿਚ ਉਤਸ਼ਾਹ ਅਤੇ ਦਲੇਰੀ ਪੈਦਾ ਕਰਨ ਲਈ, ਪਰਚਾਰ-ਦੌਰੇ ਉਤੇ ਨਿਕਲ ਤੁਰੇ। ਉਨ੍ਹਾਂ ਨੇ ਖੁਲ੍ਹੇ ਸ਼ਬਦਾਂ ਵਿਚ ਐਲਾਨ ਕੀਤਾ, "ਨਾ ਹੀ ਕਿਸੇ ਨੂੰ ਡਰਾਵੋ ਅਤੇ ਨਾ ਹੀ ਕਿਸੇ ਤੋਂ ਡਰੋ।" (ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤਆਨ) ਉਨ੍ਹਾਂ ਦੇ ਇਨਾਂ ਸ਼ਬਦਾਂ ਨੇ ਅਤੇ ਸ਼ਰਧਾਵਾਨਾਂ ਦੇ ਵਾਧੇ ਨੂੰ ਸਰਕਾਰ ਨੇ ਇਕ ਖ਼ਤਰਾ ਸਮਝਿਆ ਅਤੇ ਗੁਰੂ ਜੀ ਨੂੰ ਪਕੜ ਲਿਆ ਗਿਆ ਅਤੇ ਅੰਤ ਵਿਚ ਸ਼ਾਹੀ ਹੁਕਮ ਅਨੁਸਾਰ 11 ਨਵੰਬਰ, 1675 ਨੂੰ ਸ਼ਹੀਦ ਕਰ ਦਿਤਾ ਗਿਆ। ਉਨ੍ਹਾਂ ਤੋਂ ਮਗਰੋਂ ਉਨ੍ਹਾਂ ਦੇ ਉਤਰਾਧਿਕਾਰੀ ਗੋਵਿੰਦ ਰਾਇ ਜੀ ਦਸਵੇਂ ਅਤੇ ਅਖ਼ੀਰਲੇ ਗੁਰੂ ਦੇ ਤੌਰ ਤੇ ਗੁਰ-ਗੱਦੀ ਉਤੇ ਬਿਰਾਜਮਾਨ ਹੋਏ।

ਗੁਰੂ -ਪਿਤਾ ਦੀ ਸ਼ਹੀਦੀ ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੇ ਅਧਿਆਤਮਕ ਆਗੂ ਦੇ ਤੌਰ ਤੇ ਆਪਣੀ ਸਥਿਤੀ ਨੂੰ ਸੰਗਠਿਤ ਕਰਨਾ ਸ਼ੁਰੂ ਕੀਤਾ। ਸਭ ਪਾਸਿਓਂ ਸਿਖ ਆਪਣੇ ਨਵੇਂ ਗੁਰਦੇਵ ਦੇ ਦਰਸ਼ਨਾਂ ਲਈ ਆਉਣ ਲਗੇ ਅਤੇ ਸ਼ਾਨਦਾਰ ਭੇਟਾਵਾਂ ਅਰਪਨ ਕਰਨ ਲਗੇ। ਗੁਰਦੇਵ ਦਾ ਹੁਕਮ ਸੀ ਕਿ ਅਗੋਂ ਤੋਂ ਸਿਖ ਜੰਗੀ ਸਾਮਾਨ ਲਿਆਉਣ। ਕੁਝ ਸਾਲਾਂ ਦੇ ਅੰਦਰ ਹੀ, ਗੁਰੂ ਜੀ ਕੋਲ ਸੂਰਬੀਰ, ਸਿਰਲੱਥ ਅਤੇ ਬੇਗਰਜ਼ ਸਿਖਾਂ ਦਾ ਇਕ ਦਲ ਇਕੱਠਾ ਹੋ ਗਿਆ। ਸ਼ਸਤਰਾਂ, ਘੋੜਿਆਂ ਅਤੇ ਤਲਵਾਰਾਂ ਦੀ ਕੋਈ ਤੋਟ ਨਾ ਰਹੀ। ਗੁਰੂ ਨਾਨਕ ਦੇਵ ਦੇ ਘਰ ਵਿਚ ਹੋ ਰਹੀ ਇਹੋ ਜਿਹੀ ਕਿਰਿਆ ਨੇ ਪਹਾੜੀ ਰਾਜਿਆਂ ਦੇ ਮਨਾਂ ਵਿਚ ਬਹੁਤ ਤੌਖਲਾ ਪੈਦਾ ਕੀਤਾ, ਜੋ ਗੁਰੂ ਜੀ ਦੇ ਵੈਰੀ ਬਣ ਗਏ। ਇਸਦੇ ਸਿੱਟੇ ਵਜੋਂ ਗੁਰੂ ਜੀ ਨੂੰ ਕਈ ਲੜਾਈਆਂ ਲੜਣੀਆਂ ਪਈਆਂ।

### 3.ਪਾਉਂਟੇ ਵਿਚ (1682-1686)

ਨਾਹਨ ਦੇ ਰਾਜਾ ਦੀ ਦਾਅਵਤ ਉਤੇ ਗੁਰੂ ਜੀ ਨੇ ਜਮਨਾ ਦੇ ਕਿਨਾਰੇ ਪਾਉਂਟਾ ਨਗਰ ਵਿਚ ਇਕ ਕਿਲ੍ਹਾ ਤਿਆਰ ਕਰਵਾਇਆ। ਉਹ ਇਥੇ ਲਗਭਗ ਚਾਰ ਸਾਲ ਰਹੇ। ਭਾਵੇਂ ਜੰਗੀ-ਅਭਿਆਸ ਜਾਰੀ ਰਹੇ ਅਤੇ ਭੰਗਾਣੀ ਦੇ ਜੁੱਧ ਸਮੇਤ ਕੁਝ ਲੜਾਈਆਂ ਵੀ ਲੜੀਆਂ ਗਈਆਂ, ਗੁਰੂ ਜੀ ਨੇ ਆਪਣੇ ਆਪ ਨੂੰ ਸਾਹਿਤਕ ਰਚਨਾਵਾਂ ਦੇ ਤਿਆਰ ਕਰਨ ਕਰਵਾਣ ਵਿਚ ਜੁਟਾਈ ਰਖਿਆ। ਕਈ ਕਵੀਆਂ ਨੇ ਸੰਸਕ੍ਰਿਤ ਅਤੇ ਫ਼ਾਰਸੀ ਦੀਆਂ ਮਹਾਨ ਰਚਨਾਵਾਂ ਦਾ

ਅਨੁਵਾਦ ਕੀਤਾ। ਉਹ ਗੁਰੂ ਜੀ ਦੀ ਦਿਆਲਤਾ ਦੇ ਕਾਰਨ ਪਾਉਂਟੇ ਵਿਚ ਆ ਇਕੱਠੇ ਹੋਏ ਸਨ। ਕਈ ਵਾਰੀ ਕਵੀ-ਸੰਮੇਲਨ ਰਚੇ ਜਾਂਦੇ ਅਤੇ ਗੁਰਦੇਵ ਇਨਾਮ ਵੀ ਵੰਡਦੇ। ਗੁਰੂ ਸਾਹਿਬ ਨੇ ਆਪਣੀਆਂ ਕਈ ਰਚਨਾਵਾਂ ਵੀ ਪਾਉਂਟੇ ਵਿਚ ਰਹਿ ਕੇ ਤਿਆਰ ਕੀਤੀਆਂ।

ਗੁਰੂ ਜੀ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦਾ ਜਨਮ ਵੀ ਪਾਉਂਟੇ ਵਿਚ ਹੀ ਹੋਇਆ।

ਗੁਰੂ ਜੀ ਦੇ ਦਰਬਾਰੀ ਕਵੀਆਂ ਦੀ ਗਿਣਤੀ ਬਵੰਜਾ (52) ਦਸੀ ਜਾਂਦੀ ਹੈ। ਉਨ੍ਹਾਂ ਵਿਚੋਂ ਬਹੁਤ ਸਾਰੇ ਪਾਉਂਟੇ ਵਿਚ ਨਿਵਾਸ ਕਰ ਰਹੇ ਸਨ ਅਤੇ ਕਲਾਸਕੀ ਸਾਹਿਤ ਨੂੰ ਸੰਸਕ੍ਰਿਤ ਵਿਚੋਂ ਬ੍ਰਜ ਭਾਸ਼ਾ ਵਿਚ ਉਲਥਾ ਰਹੇ ਸਨ। ਜਿਨ੍ਹਾਂ ਕਵੀਆਂ ਦੀਆਂ ਰਚਨਾਵਾਂ ਹੁਣ ਮਿਲਦੀਆਂ ਹਨ, ਉਨ੍ਹਾਂ ਦੇ ਨਾਂ ਹਨ ਆਲਮ, ਅੰਮ੍ਰਿਤ ਰਾਇ, ਸੈਨਾਪਤ, ਹੰਸ ਰਾਮ, ਕੁਵਰੇਸ਼, ਟਹਿਕਣ, ਮੰਗਲ ਅਤੇ ਲੱਖਣ।

### 4. ਮੁੜ ਆਨੰਦਪੁਰ ਵਿਚ (1686-1704)

ਯੁੱਧ-ਨੀਤੀ ਅਨੁਸਾਰ ਗੁਰੂ ਜੀ ਲਈ ਆਨੰਦਪੁਰ ਇਕ ਬਹੁਤ ਮਹੱਤਵਪੂਰਣ ਛਾਉਣੀ ਸੀ, ਜਿਥੇ ਉਹ 1686 ਵਿਚ ਪਾਉਂਟੇ ਤੋਂ ਪਰਤ ਆਏ। ਪਹਾੜੀ ਰਾਜੇ ਗੁਰੂ ਜੀ ਦੀ ਵਧਦੀ ਲੋਕ-ਪ੍ਰੀਅਤਾ ਕਾਰਨ ਈਰਖਾ ਕਰਨ ਲਗ ਪਏ ਸਨ ਅਤੇ ਉਨ੍ਹਾਂ ਦੀਆਂ ਧਾਰਮਕ ਸੁਧਾਰ ਦੀਆਂ ਗਲਾਂ ਨੂੰ ਉਹ ਆਪਣੇ ਪਰੰਪਰਾਗਤ ਧਰਮ ਲਈ ਇਕ ਵਡਾ ਖ਼ਤਰਾ ਸਮਝਦੇ ਸਨ। ਉਨ੍ਹਾਂ ਨੇ ਰਲਕੇ ਗੁਰੂ ਜੀ ਦੇ ਕਾਰਜਾਂ ਦੇ ਵਿਰੁਧ ਮੁਗਲ ਸਮਰਾਟ ਦੇ ਕੰਨ ਭਰੇ ਅਤੇ ਉਸਤੋਂ ਸਹਾਇਤਾ ਮੰਗੀ। ਉਨ੍ਹਾਂ ਨੇ ਗੁਰੂ ਜੀ ਨੂੰ ਰਾਜ ਅਤੇ ਸਮਾਜ ਦੋਹਾਂ ਲਈ ਇਕ ਖ਼ਤਰਨਾਕ ਕਰਾਂਤੀਕਾਰੀ ਦੇ ਤੌਰ ਤੇ ਚਿਤਰਿਆ। ਮੁਗਲ ਸਮਰਾਟ ਜੋ ਇਕ ਕਟੜ ਮੁਸਲਮਾਣ ਸੀ, ਸਹਾਇਤਾ ਲਈ ਖ਼ੁਸ਼ੀ ਨਾਲ ਰਜ਼ਾਮੰਦ ਹੋ ਗਿਆ। ਇਸ ਲਈ ਇਕ ਪਾਸਿਉਂ ਪਹਾੜੀ ਰਾਜਿਆਂ ਨੇ ਅਤੇ ਦੂਜੇ ਪਾਸਿਉਂ ਸ਼ਾਹੀ ਫ਼ੌਜਾਂ ਨੇ ਆਨੰਦਪੁਰ ਨੂੰ ਘੇਰਾ ਪਾ ਲਿਆ। ਗੁਰੂ ਜੀ ਨੂੰ ਆਨੰਦਪੁਰ ਛਡਣ ਲਈ ਮਜਬੂਰ ਕੀਤਾ ਗਿਆ।

ਘੇਰਾ ਪਾਉਣ ਤੋਂ ਪਹਿਲਾਂ 1699 ਦੀ ਵਿਸਾਖੀ ਵਾਲੇ ਦਿਹਾੜੇ ਖ਼ਾਲਸੇ ਦਾ ਜਨਮ ਹੋਇਆ। ਪੰਜ ਪਿਆਰਿਆਂ ਨੇ ਆਪਣੇ ਆਪ ਨੂੰ ਕੁਰਬਾਨੀ ਲਈ ਅਰਪਨ ਕਰ ਦਿਤਾ। ਉਨ੍ਹਾਂ ਨੂੰ ਖੰਡੇ ਦੀ ਪਾਹੁਲ ਛਕਾਈ ਗਈ ਅਤੇ ਉਨ੍ਹਾਂ ਨੂੰ ਖਾਲਸੇ ਦਾ ਨਾਂ ਦਿਤਾ। ਗੁਰੂ ਜੀ ਨੇ ਆਪਣੇ ਆਪ ਨੂੰ ਖ਼ਾਲਸੇ ਵਿਚ ਲੀਨ ਹੋਇਆ ਦਸਿਆ। ਇੰਦੂ ਭੂਸ਼ਨ ਬੈਨਰਜੀ ਦੇ ਸ਼ਬਦਾਂ ਵਿਚ "ਪਾਹੁਲ ਦਾ ਆਰੰਭ ਅਤੇ ਨਾਲ ਨਾਲ ਸਖ਼ਸ਼ੀ ਗੁਰੂ ਦਾ ਖ਼ਾਤਮਾ ਗੁਰੂ ਜੀ ਵਲੋਂ ਉਸਾਰੀ ਮਾੜੀ ਦੀ ਆਧਾਰ-ਸ਼ਿਲਾ ਸੀ। ਜੰਗ ਪਸੰਦੀ ਨੂੰ ਪੱਕੇ ਤੌਰ ਤੇ ਹੁਣ ਧਰਮ ਸਿਧਾਂਤ ਦੇ ਤੌਰ ਤੇ ਅਪਣਾ ਲਿਆ ਗਿਆ ਅਤੇ ਪੰਥ ਦੀ ਅਗਵਾਈ ਪੰਥ ਨੂੰ ਹੀ ਸੌਂਪ ਦਿੱਤੀ ਗਈ। ਇਸ ਤਰ੍ਹਾਂ ਇਕ ਸੈਨਿਕ-ਮੰਡਲ ਹੋਂਦ ਵਿਚ ਆ ਗਿਆ, ਜਿਸ ਵਿਚ ਵੱਧ ਤੋਂ ਵੱਧ ਪੂਰੀ ਲੋਕ ਰਾਜੀ ਆਜ਼ਾਦੀ ਸੀ।" ਗੋਕਲ ਚੰਦ ਨਾਰੰਗ ਦੇ ਸ਼ਬਦਾਂ ਵਿਚ "ਜਾਤਪਾਤ ਦੇ ਵਿਤਕਰਿਆਂ ਦਾ ਖ਼ਾਤਮਾ, ਇਕ ਦੂਜੇ

ਨਾਲ ਅਤੇ ਗੁਰੂ ਨਾਲ ਬਰਾਬਰੀ, ਸਾਂਝੀ ਭਗਤੀ ਭਾਵਨਾ, ਸਾਂਝਾ ਤੀਰਥ, ਸਭ ਸਰੇਣੀਆਂ ਲਈ ਸਾਂਝਾ ਧਰਮ-ਪ੍ਰਵੇਸ਼ ਅਤੇ ਨਾਲ ਹੀ ਸਾਂਝਾ ਸਰੂਪ। ਇਹ ਸਨ ਸਾਂਝੀ ਅਗਵਾਈ ਅਤੇ ਸਾਂਝੇ ਟੀਚਿਆਂ ਤੋਂ ਛੁਟ ਹੋਰ ਸਾਧਨ, ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੇ ਸਿਖਾਂ ਵਿਚ ਏਕਤਾ ਲਿਆਉਣ ਲਈ ਵਰਤਿਆ ਅਤੇ ਜਿਨਾਂ ਨਾਲ ਮਹਾਨ ਮੁਗਲਾਂ ਦੇ ਦਲਾਂ ਵਿਰੁੱਧ ਜੁੱਟਣ ਤੋਂ ਪਹਿਲਾਂ ਇਕ ਸੰਗਠਿਤ ਸਮੂਹ ਵਾਂਗ ਇਕ ਇਕਾਈ ਵਿਚ ਬੰਨ੍ਹ ਦਿੱਤਾ।"

ਇਸ ਕਾਲ ਵਿਚ ਗੁਰੂ ਜੀ ਦੇ ਗ੍ਰਿਹਿ ਵਿਖੇ ਤਿੰਨ ਪੁਤਰਾਂ ਨੇ ਜਨਮ ਲਿਆ, 1690 ਵਿਚ ਜੁਝਾਰ ਸਿੰਘ, 1696 ਵਿਚ ਜ਼ੋਰਾਵਾਰ ਸਿੰਘ ਅਤੇ 1699 ਵਿਚ ਫ਼ਤਹ ਸਿੰਘ। ਇਹ ਸਭ ਮਾਤਾ ਜੀਤੋ ਜੀ ਦੀ ਕੁਖੋਂ ਜਨਮੇ ਸਨ।

ਜਦੋਂ ਆਨੰਦਪੁਰ ਦੇ ਇਰਦ ਗਿਰਦ ਘੇਰਾ ਘਤ ਲਿਆ ਗਿਆ, ਗੁਰੂ ਜੀ ਅਤੇ ਖ਼ਾਲਸੇ ਨੇ ਵੈਰੀ ਨਾਲ ਪੂਰੇ ਜ਼ੋਰ ਨਾਲ ਟਕਰ ਲਈ। ਇਕ ਤੇਜਸਵੀ ਖ਼ਾਲਸਾ ਸਵਾ ਲਖ ਦੇ ਸਾਹਮਣੇ ਖੜਾ ਹੋ ਸਕਦਾ ਸੀ। ਇਹ ਸੀ ਸਪਿਰਿਟ ਜਿਹੜੀ ਗੁਰਦੇਵ ਨੇ ਖ਼ਾਲਸੇ ਵਿਚ ਭਰੀ। ਵੈਰੀ ਚਾਹੁੰਦਾ ਸੀ ਕਿ ਗੁਰੂ ਜੀ ਯੁਧ ਨੀਤੀ ਅਨੁਸਾਰ ਬਣਾਇਆ ਆਨੰਦਪੁਰ ਦਾ ਨਗਰ ਛਡ ਜਾਣ। ਤੇਜਾ ਸਿੰਘ, ਗੰਡਾ ਸਿੰਘ ਲਿਖਦੇ ਹਨ "ਦੁਖੀ ਖ਼ਾਲਸੇ ਦੀ ਸਥਿਤੀ ਅਤੇ ਵੈਰੀ ਵਲੋਂ ਖ਼ਾਲਸੇ ਨੂੰ ਸਹੀ ਸਲਾਮਤ ਬਾਹਰ ਜਾਣ ਦੇਣ ਦੀਆਂ ਕਸਮਾਂ ਨੇ ਗੁਰੂ ਜੀ ਨੂੰ ਨਗਰ ਛੱਡ ਜਾਣ ਲਈ ਉਤੇਜਿਤ ਕੀਤਾ, ਜੋ ਉਨ੍ਹਾਂ ਨੇ 1704 ਦੀਆਂ ਸਰਦੀਆਂ ਵਿਚ ਅਮਲ ਵਿਚ ਲਿਆਂਦਾ।" ਜਦੋਂ ਗੁਰੂ ਜੀ ਆਪਣੇ ਸਿਖਾਂ ਸਮੇਤ ਬਾਹਰ ਆ ਗਏ, ਸਰਸਾ ਨਦੀ ਦੇ ਕੰਢੇ ਤੇ ਵੈਰੀ ਨੇ ਉਨ੍ਹਾਂ ਉਤੇ ਹੱਲਾ ਬੋਲ ਦਿਤਾ। ਇਸਦੇ ਫਲਸਰੂਪ ਵਾਪਰੀ ਹਫੜਾਦਫੜੀ ਵਿਚ, ਗੁਰੂ ਜੀ ਆਪਣੇ ਦੋ ਵਡੇ ਸਾਹਿਬਜਾਦਿਆਂ ਅਜੀਤ ਸਿੰਘ ਅਤੇ ਜੁਝਾਰ ਸਿੰਘ ਤੋਂ ਛੁੱਟ ਆਪਣੇ ਪਰਿਵਾਰ ਨਾਲੋਂ ਵਿਛੜ ਗਏ। ਉਨ੍ਹਾਂ ਦੇ ਦੋ ਛੋਟੇ ਸਾਹਿਬਜ਼ਾਦੇ ਮਾਤਾ ਜੀ ਸਣੇ ਇਕ ਪੁਰਾਣੇ ਸੇਵਾਦਾਰ ਦੇ ਘਰ ਟਿਕੇ ਜਿਸਨੇ ਧੋਖੇ ਨਾਲ ਉਨ੍ਹਾਂ ਨੂੰ ਸਰਹਿੰਦ ਦੇ ਸੂਬੇ ਦੇ ਕਰਮਚਾਰੀਆਂ ਦੇ ਹਵਾਲੇ ਕਰ ਦਿੱਤਾ। ਬੱਚਿਆਂ ਨੂੰ ਜੀਂਦੇ ਜੀ ਦੀਵਾਰ ਵਿਚ ਚਿਣ ਦਿਤਾ ਗਿਆ ਅਤੇ ਮਾਤਾ ਜੀ ਇਸ ਸਦਮੇ ਤੋਂ ਨਾ ਬਚ ਸਕੇ। ਗੁਰੂ ਜੀ ਆਪ ਚਮਕੌਰ ਵਲ ਕੇਵਲ ਚਾਲੀ ਸਿਖਾਂ ਨਾਲ ਚਲੇ ਗਏ, ਜਦੋਂ ਕਿ ਵੈਰੀ ਨੇ ਉਨ੍ਹਾਂ ਨੂੰ ਇਕ ਖੰਡਰ ਬਣੀ ਗੜੀ ਵਿਚ ਘੇਰ ਲਿਆ। ਇਕ ਦੋ ਸਿੰਘ ਗੜੀ ਵਿਚੋਂ ਨਿਕਲਦੇ ਅਤੇ ਵੈਰੀ ਨਾਲ ਲੜਦੇ ਹੋਏ ਸ਼ਹੀਦ ਹੋ ਜਾਂਦੇ। ਗੁਰੂ ਜੀ ਦੇ ਦੋਵੇਂ ਵਡੇ ਸਾਹਿਬਜਾਦੇ ਇਥੇ ਸ਼ਹੀਦ ਹੋ ਗਏ। ਜਦੋਂ ਗੜ੍ਹੀ ਦੀ ਰਾਖੀ ਲਈ ਕੇਵਲ ਪੰਜ ਸਿੰਘ ਰਹਿ ਗਏ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਮਿਸ਼ਨ ਨੂੰ ਸੰਪੂਰਨ ਕਰਨ ਲਈ ਗੜ੍ਹੀ ਵਿਚੋਂ ਨਿਕਲ ਜਾਣ ਦੀ ਬੇਨਤੀ ਕੀਤੀ। ਗੁਰੂ ਜੀ ਉਨ੍ਹਾਂ ਦੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਗੜ੍ਹੀ ਵਿਚੋਂ ਬਚ ਕੇ ਨਿਕਲ ਗਏ।

**5. ਦਮਦਮੇ ਵਿਚ (1704-05)**

ਮਾਛੀਵਾੜੇ ਦੇ ਕੰਡਿਆਲੇ ਜੰਗਲਾਂ ਵਿਚੋਂ ਨਿਕਲਦੇ ਹੋਏ ਕੁਝ ਦਿਨਾਂ ਮਗਰੋਂ ਗੁਰੂ ਜੀ 'ਨਬੀ ਖ਼ਾਨ ਅਤੇ ਗ਼ਨੀ ਖ਼ਾਨ ਨੂੰ ਮਿਲੇ, ਜਿਨ੍ਹਾਂ ਨੇ ਵੈਰੀ ਤੋਂ ਬਚਾਅ ਲਈ ਗੁਰੂ ਜੀ ਨੂੰ 'ਉਚ ਦਾ

ਪੀਰ' ਬਣਾ ਕੇ ਪਾਲਕੀ ਵਿਚ ਬਿਠਾ ਲਿਆ। ਹਿਤੈਸੀ ਮੁਸਲਮਾਣਾਂ ਦੀ ਸਹਾਇਤਾ ਨਾਲ ਗੁਰੂ ਜੀ ਫੀਰੋਜ਼ਪੁਰ ਦੇ ਕਿਲੇ ਵਿਚ ਪੁਜ ਗਏ ਜਿਥੇ ਉਨ੍ਹਾਂ ਨੇ ਮੁੜ ਆਪਣੇ ਬੰਦਿਆਂ ਨੂੰ ਇਕੱਠਾ ਕੀਤਾ। ਅਖੀਰਲੀ ਲੜਾਈ ਮੁਕਤਸਰ ਵਿਚ ਲੜੀ ਗਈ, ਜਿਥੇ ਚਾਲੀ ਬਾਗੀ ਸਿੰਘਾਂ ਨੇ ਵੀ ਗੁਰੂ ਜੀ ਦੇ ਮਿਸ਼ਨ ਲਈ, ਲੜਾਈ ਵਿਚ ਸ਼ਾਮਲ ਹੋ ਕੇ, ਸ਼ਹਾਦਤ ਦਾ ਜਾਮ ਪੀਤਾ। ਉਨ੍ਹਾਂ ਨੂੰ ਹੁਣ ਵੀ 'ਚਾਲੀ ਮੁਕਤੇਂ' ਕਹਿਕੇ ਬੜੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ। ਗੁਰੂ ਜੀ ਇਥੋਂ ਤਲਵੰਡੀ ਸਾਬੋ ਚਲੇ ਗਏ। ਇਸ ਸਥਾਨ ਨੂੰ ਦਮਦਮਾ ਸਾਹਿਬ ਕਿਹਾ ਜਾਂਦਾ ਹੈ। ਇਥੇ ਗੁਰੂ ਸਾਹਿਬ ਸਾਢੇ ਨੌ ਮਹੀਨੇ ਰਹੇ। ਆਦਿ ਗ੍ਰੰਥ ਜੀ ਦੀ ਦਮਦਮੇ ਵਾਲੀ ਬੀੜ ਇਥੇ ਹੀ ਤਿਆਰ ਕੀਤੀ ਗਈ ਜਿਸ ਵਿਚ ਉਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕੀਤੀ। ਦਮਦਮਾ ਸਾਹਿਬ ਮਗਰੋਂ ਸਿਖਾਂ ਦਾ ਵਿਦਵਤਾ ਅਤੇ ਗਿਆਨ ਦਾ ਕੇਂਦਰ ਬਣਿਆ। ਇਸੇ ਲਈ ਇਸਨੂੰ 'ਗੁਰੂ ਕੀ ਕਾਸ਼ੀ' ਵੀ ਕਿਹਾ ਜਾਂਦਾ ਹੈ।

**6.ਨਾਂਦੇੜ ਵਿਚ (1707-08)**

ਮਾਰਚ 1707 ਵਿਚ ਔਰੰਗਜ਼ੇਬ ਦਾ ਦੇਹਾਂਤ ਹੋ ਗਿਆ। ਉਸਦੇ ਦੋਹਾਂ ਪੁਤਰਾਂ ਬਹਾਦਰ ਸ਼ਾਹ ਅਤੇ ਤਾਰਾ ਆਜ਼ਮ ਵਿਚਾਲੇ ਤਖ਼ਤ ਤਾਜ ਲਈ ਲੜਾਈ ਛਿੜ ਪਈ। ਇਸ ਲੜਾਈ ਵਿਚ ਬਹਾਦਰ ਸ਼ਾਹ ਦੀ ਜਿੱਤ ਹੋਈ। ਉਸਨੇ ਭਾਈ ਨੰਦ ਲਾਲ ਰਾਹੀਂ ਗੁਰੂ ਜੀ ਤੋਂ ਵੀ ਮਦਦ ਮੰਗੀ ਸੀ ਅਤੇ ਉਸਦੀ ਬੇਨਤੀ ਨੂੰ ਗੁਰੂ ਜੀ ਨੇ ਪ੍ਰਵਾਨ ਕਰ ਲਿਆ ਸੀ। ਜਿਤ ਤੋਂ ਮਗਰੋਂ ਨਵੇਂ ਬਾਦਸ਼ਾਹ ਨੇ ਗੁਰੂ ਜੀ ਨੂੰ ਖ਼ਿਲਅਤ ਭੇਟ ਕੀਤੀ। ਕੁਝ ਸਮਾਂ ਬਾਦਸ਼ਾਹ ਦੀ ਬੇਨਤੀ ਤੇ ਗੁਰੂ ਜੀ ਨੇ ਦਖਣ ਵਲ ਜਾਂਦਿਆਂ ਬਾਦਸ਼ਾਹ ਦਾ ਸਾਥ ਦਿਤਾ, ਪਰ ਮਗਰੋਂ ਉਹ ਨਾਂਦੇੜ ਟਿਕ ਗਏ ਜਿਥੇ ਮਾਧੋ ਦਾਸ ਬੈਰਾਗੀ ਨੂੰ ਬੰਦਾ ਸਿੰਘ ਦੇ ਨਾਂ ਹੇਠ ਸਿੰਘ ਸਜਾਇਆ। ਉਨ੍ਹਾਂ ਨੇ ਬੰਦਾ ਸਿੰਘ ਨੂੰ ਪੰਜਾਬ ਭੇਜਿਆ ਅਤੇ ਸਿਖਾਂ ਨੂੰ ਪੂਰੀ ਮਿਲਵਰਤਨ ਦੇਣ ਦੀ ਹਦਾਇਤ ਕੀਤੀ ਤਾਂ ਜੋ ਅਨਿਆਂ ਅਤੇ ਜ਼ੁਲਮ ਵਾਲੇ ਰਾਜ ਨੂੰ ਖ਼ਤਮ ਕੀਤਾ ਜਾ ਸਕੇ। ਆਪਦੇ ਜੋਤੀ ਜੋਤ ਸਮਾਣ ਤਕ ਗੁਰੂ ਜੀ ਨਾਂਦੇੜ ਹੀ ਠਹਿਰੇ। ਇਥੇ ਇਕ ਪਠਾਣ ਨੇ ਆਪਣਾ ਪੁਰਾਣਾ ਵੈਰ ਕਢਣ ਲਈ ਗੁਰੂ ਜੀ ਉਤੇ ਤਲਵਾਰ ਨਾਲ ਵਾਰ ਕੀਤਾ ਜਦੋਂ ਕਿ ਉਹ ਆਰਾਮ ਕਰ ਰਹੇ ਸਨ। ਗੁਰੂ ਜੀ ਨੇ ਪਠਾਣ ਨੂੰ ਉਸੇ ਵੇਲੇ ਚਿਤ ਕਰ ਦਿੱਤਾ। ਉਹਨਾਂ ਦੇ ਜ਼ਖ਼ਮ ਨੂੰ ਟਾਂਕੇ ਲਗਾਏ ਗਏ ਜੋ ਕੁਝ ਦਿਨਾਂ ਵਿਚ ਹੀ ਠੀਕ ਹੋ ਗਏ। ਪਰ ਇਕ ਦਿਨ ਇਕ ਸਖ਼ਤ ਕਮਾਨ ਨੂੰ ਮੋੜਦਿਆਂ ਉਨ੍ਹਾਂ ਦੇ ਟਾਂਕੇ ਖੁਲ੍ਹ ਗਏ ਅਤੇ ਕਾਫ਼ੀ ਖ਼ੂਨ ਵਹਿ ਗਿਆ। ਆਪਣਾ ਅਖ਼ੀਰਲਾ ਸਮਾਂ ਜਾਣ ਕੇ, 7 ਅਕਤੂਬਰ 1708 ਨੂੰ ਗੁਰੂ ਜੀ ਨੇ ਸਿੱਖਾਂ ਨੂੰ ਬੁਲਾਇਆ। ਮੈਕਾਲਫ਼ ਲਿਖਦਾ ਹੈ : "ਉਨਾਂ ਨੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ; ਪੰਜ ਪੈਸੇ ਅਤੇ ਇਕ ਨਾਰੀਅਲ ਅਗੇ ਰਖਕੇ ਉਤਰਾਧਿਕਾਰੀ ਬਣਾ ਕੇ, ਸਿਰ ਨਿਵਾ ਦਿੱਤਾ। ਫਿਰ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਉਚਾਰਦੇ ਹੋਏ ਪਵਿੱਤਰ ਗ੍ਰੰਥ ਸਾਹਿਬ ਦੀ ਪਰਕਰਮਾ ਕਰਦੇ ਹੋਏ ਉਨ੍ਹਾਂ ਨੇ ਫੁਰਮਾਇਆ : "ਪਿਆਰੇ ਖਾਲਸਾ ਜੀ ! ਜਿਹੜਾ ਸਿਖ ਮੇਰਾ ਦਰਸ਼ਨ ਕਰਨਾ ਚਾਹੇ, ਉਹ ਗ੍ਰੰਥ ਸਾਹਿਬ ਦੇ ਦਰਸ਼ਨ ਕਰੇ। ਜਿਹੜਾ ਵੀ

ਮਹਾਂਵਾਕ ਆਵੇ, ਉਸ ਉਤੇ ਪਹਿਰਾ ਦੇਵੇ । ਗ੍ਰੰਥ ਸਾਹਿਬ ਹੀ ਮੇਰਾ ਦ੍ਰਿਸ਼ਟਮਾਨ ਸ਼ਰੀਰ ਹੋਵੇਗਾ । ਜਿਹੜਾ ਸਿਖ ਵੀ ਮੈਨੂੰ, ਉਦਮ ਕਰ ਕੇ ਮਿਲਣਾ ਚਾਹੇ, ਉਹ ਬਾਣੀ ਨੂੰ ਖੋਜੇ ।" ਇਸ ਤੋਂ ਮਗਰੋਂ ਗੁਰੂ ਜੀ ਜੋਤੀ ਜੋਤ ਸਮਾ ਗਏ ।

ਗੁਰੂ ਸਾਹਿਬ ਨੇ ਪੀੜ੍ਹੀ ਦਰ ਪੀੜ੍ਹੀ ਅਭਿਆਸ ਅਤੇ ਗੁਣਾਂ ਵਿਚ ਸਿੱਖਾਂ ਦੀ ਅਗਵਾਈ ਕਰਕੇ ਸਿਖ ਧਰਮ ਨੂੰ ਇਕ ਮਹਾਨ ਪੰਥ ਬਣਾ ਦਿਤਾ ਅਤੇ ਹੁਣ ਜਦੋਂ ਇਹ ਕਾਰਜ ਸੰਪੂਰਨ ਹੋ ਗਿਆ ਸੀ, ਅੰਤਮ ਸਤਿਗੁਰੂ ਨੇ ਆਪਣੇ ਆਪੇ ਨੂੰ ਆਪਣੇ ਸਿੱਖਾਂ ਵਿਚ ਲੀਨ ਕਰ ਲਿਆ । ਸਖਸੀ ਗੁਰੂ ਨੂੰ ਖ਼ਤਮ ਕਰ ਦਿਤਾ ਗਿਆ । ਸਾਰੀ ਸਿੱਖ ਬਰਾਦਰੀ ਨੇ ਪੰਥ ਦੇ ਰੂਪ ਵਿਚ ਜਥੇਬੰਦ ਹੋ ਕੇ ਗੁਰੂ ਗ੍ਰੰਥ ਸਾਹਿਬ ਦੀਆਂ ਸਿਖਿਆਵਾਂ ਤੋਂ ਅਗਵਾਈ ਪ੍ਰਾਪਤ ਕਰਨੀ ਸੀ ।

ਭਾਵੇਂ ਗੁਰਦੇਵ ਦਾ ਸੰਖੇਪ ਜੀਵਨ ਉਪਰ ਅੰਕਿਤ ਕੀਤਾ ਗਿਆ ਹੈ । ਪਰ ਫਿਰ ਵੀ ਉਨ੍ਹਾਂ ਦੇ ਜੀਵਨ ਦੇ ਦੋ ਮਹਾਨ ਪੱਖਾਂ ਬਾਰੇ ਵਧੇਰੇ ਜਾਣਕਾਰੀ ਜ਼ਰੂਰੀ ਹੈ । ਆਪਣੇ ਦਾਦੇ ਗੁਰੂ ਹਰਿਗੋਬਿੰਦ ਸਾਹਿਬ ਵਾਂਗ, ਸਿਖਾਂ ਦੇ ਗੁਰੂ ਹੋਣ ਤੋਂ ਇਲਾਵਾ, ਉਨ੍ਹਾਂ ਨੇ ਸ਼ਾਹੀ ਜੀਵਨ ਬਿਤਾਇਆ । ਗੁਰੂ ਹਰਿਗੋਬਿੰਦ ਜੀ ਨੂੰ ਸਿਖ ਸਚਾ ਪਾਤਸ਼ਾਹ ਕਹਿੰਦੇ ਸਨ, ਇਵੇਂ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਲਗੀਆਂ ਵਾਲਾ, ਚਿਟਿਆਂ ਬਾਜਾਂ ਵਾਲਾ ਅਤੇ ਨੀਲੇ ਘੋੜਾ ਵਾਲਾ ਕਿਹਾ ਜਾਂਦਾ ਸੀ ।

**ਗੁਰੂ ਗੋਬਿੰਦ ਸਿੰਘ ਦਾ ਸ਼ਾਹਾਨਾ ਜੀਵਨ**

ਗੁਰੂ ਜੀ ਰਾਜਿਆਂ ਵਾਂਗ ਹੀ ਦਰਬਾਰ ਲਗਾਂਦੇ, ਕਲਗੀ ਪਹਿਨ ਕੇ ਤਖ਼ਤ ਉਤੇ ਬਿਰਾਜਮਾਨ ਹੁੰਦੇ । ਉਨ੍ਹਾਂ ਦੇ ਮੁਖਾਰਬਿੰਦ ਤੋਂ ਉਚਰਿਆ ਹਰ ਸ਼ਬਦ ਸਿਖਾਂ ਲਈ ਹੁਕਮ ਹੁੰਦਾ ਸੀ । ਭਾਈ ਸੁਖਾ ਸਿੰਘ ਨੇ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਵਿਚ ਗੁਰੂ ਜੀ ਦੇ ਸ਼ਾਹਨਾ ਜੀਵਨ ਦਾ ਇਉਂ ਜ਼ਿਕਰ ਕੀਤਾ ਹੈ :

> ਬਸਤ੍ਰ ਅਮੋਲਕ ਭੂਖਨ ਜੇਤੇ । ਨਿਜ ਅੰਗਨ ਧਾਰੇ ਗੁਰ ਤੇਤੇ ।..
> ਬਾਮ ਅੰਗ ਪ੍ਰਿਥਮੈ ਅਸ ਦਿਯੋ ।....
> ਪੇਟੀ ਚਿਲਤ ਮਾਧਿਕ ਛਬ ਪਾਯੋ ।....
> ਕਲਗੀ ਜਿਗਾ ਜਰਾਵਨ ਜਰੀ ।....
> ਏਕ ਹਾਥ ਮੇ ਰਹੇ ਕਮਾਨਾ । ਦੂਜੇ ਧਰੋ ਕਿਰਤ ਕਰ ਬਾਨਾ ।

ਰਾਜਿਆਂ ਵਾਂਗ ਹੀ ਗੁਰੂ ਜੀ ਦੇ ਦਰਬਾਰ ਵਿਚ ਕਵੀ ਸਨ ।

ਗੁਰਦੇਵ ਆਪਣੀਆਂ ਸੈਨਾਵਾਂ ਦੇ ਮਹਾਨ ਜਰਨੈਲ ਅਤੇ ਕਮਾਂਡਰ ਸਨ । ਉਨ੍ਹਾਂ ਨੇ ਆਪਣੀ ਸੈਨਾ ਲਈ ਇਕ ਵਿਸ਼ੇਸ਼ ਵਰਦੀ ਨਿਯਤ ਕੀਤੀ ਹੋਈ ਸੀ ਜਿਸ ਕਰਕੇ ਕੇਵਲ ਇਕੋ ਸਿੰਘ ਵੀ ਲੱਖਾਂ ਵਿਚੋਂ ਪਛਾਣਿਆ ਜਾਂਦਾ ਸੀ । ਜਿਹੜੀ ਸਪਿਰਿਟ ਅੰਮ੍ਰਿਤ ਨੇ ਖਾਲਸੇ ਵਿਚ ਭਰੀ ਸੀ, ਉਸਨੇ ਇਕ ਸਿੰਘ ਨੂੰ ਸਵਾ ਲਖ ਨਾਲ ਲੜਨ ਦੇ ਸਮਰਥ ਬਣਾ ਦਿਤਾ ਸੀ । "ਪ੍ਰਾਚੀਨ ਪੰਥ ਪ੍ਰਕਾਸ਼" ਵਿਚ ਭੰਗੂ ਰਤਨ ਸਿੰਘ ਲਿਖਦੇ ਹਨ :-

ਸਤਿਗੁਰੂ ਖਾਲਸੇ ਸ਼ਸਤ੍ਰ ਫੜਾਵੈਂ । ਭਾਂਤੈ ਭਾਂਤ ਪੁਸ਼ਾਕ ਪਹਿਰਾਵੈਂ ।
ਮਧ ਸਤਿਗੁਰੂ ਬਹੈ ਮੰਜੀ ਡਹਾਇ । ਚੁਫੇਰੇ ਪੜ੍ਹੇ ਸਿੰਘ ਸ਼ਸਤ੍ਰ ਲਗਾਇ ।
ਜਿਮ ਗੋਪਨ ਮਧ ਕਾਨ੍ਹ ਬਿਰਾਜੇ । ਤਿਮ ਸਤਿਗੁਰੁ ਸਿੰਘ ਨਿਮਧ ਛਾੜ੍ਹੈਂ ।
ਕਵੈਦ ਕਰਾਵੈਂ ਸਿੰਘਨ ਚੁੜਾਇ । ਕਿਤੇ ਚੁਫੇਰ ਦੇਖੇਂ ਖਨਵਾਇ ।
ਕਿਸੈ ਬਹਾਨੈ, ਦੇਇੰ ਉਠਾਇ । ਕਿਸੈ ਉਠਾਵੈਂ ਕਿਸ ਦੇਇ ਨਸਾਇ ।
ਕਿਸੈ ਫੜਾਵੈਂ ਮੋਟੇ ਸੋਟੇ । ਕਰੈਂ ਕੁਵਾਇਦ ਦੁਇ ਦੁਇ ਜੋਟੇ ।
ਵਾਹਣ ਮਧ ਸਤਿਗੁਰ ਜਾਂ ਖੜ੍ਹੈ । ਚਕ ਚਕ ਢੀਮਨ ਸੋ ਸਿੰਘ ਲੜੈਂ ।

ਗੁਰਦੇਵ ਦੇ ਜੀਵਨ ਦਾ ਬਹੁਤਾ ਸਮਾਂ ਲੜਾਈਆਂ ਲੜਦਿਆਂ ਹੀ ਬੀਤਿਆ । ਬਚਿੱਤਰ ਨਾਟਕ ਵਿਚ ਉਨ੍ਹਾਂ ਨੇ ਇਨ੍ਹਾਂ ਲੜਾਈਆਂ ਦਾ ਵਰਣਨ ਕੀਤਾ ਹੈ । ਇਕ ਪਾਸੇ ਮੁਗਲਈ ਫੌਜਾਂ ਸਨ ਅਤੇ ਦੂਜੇ ਪਾਸੇ ਪਹਾੜੀ ਰਾਜਿਆਂ ਦੀਆਂ ਸੈਨਾਵਾਂ । ਇਸ ਕਰਕੇ ਉਨ੍ਹਾਂ ਨੂੰ ਆਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ ਅਤੇ ਹੋਲਗੜ੍ਹ ਵਰਗੇ ਕਈ ਕਿਲ੍ਹੇ ਉਸਾਰਨੇ ਪਏ ਸਨ । ਉਨ੍ਹਾਂ ਨੇ ਆਪਣੇ ਸਿਖਾਂ ਨੂੰ ਲੰਮੇ ਕੇਸ ਅਤੇ ਸ਼ਸਤਰ ਧਾਰਨ ਕਰਨ ਦੀ ਹਦਾਇਤ ਕੀਤੀ । ਭਾਈ ਸੇਵਾ ਦਾਸ ਨੇ ਇਸ ਤੱਥ ਨੂੰ ਪਰਚੀ ਪਾਤਸ਼ਾਹੀ ਦਸਵੀਂ ਵਿਚ ਏਦਾਂ ਵਰਣਨ ਕੀਤਾ ਹੈ :

"ਏਕ ਬੇਰ ਗੁਰੂ ਜੀ ਲੱਖੀ ਜੰਗਲ ਥੇ । ਤਹਾਂ ਕਿਸੀ ਸਿਖ ਆਇ ਕਹਿਆ ਜੁ ਸੱਚੇ ਪਾਤਸ਼ਾਹ ਸੰਗਤ ਗੁਰੂ ਜੀ ਦੇ ਦਰਸ਼ਨ ਕਉ ਆਂਵਦੀ ਸੀ ਤੇ ਅਮਕੇ ਸੂਬੇਦਾਰ ਖੋਹਿ ਲੀਨੀ ਹੈ । ਤਾਂ ਸੁਨਿ ਕਰਿ ਗੁਰੂ ਜੀ ਚੁਪ ਕਰਿ ਰਹੇ । ਉਤਰ ਕਛੁ ਨਾ ਦੀਆ । ਫਿਰ ਦੂਸਰੇ ਦਿਨ ਕਿਸੀ ਅਵਰ ਸਿਖ ਆਨ ਕਹਿਆ ਜੁ ਸੱਚੇ ਪਾਤਸ਼ਾਹ, ਸੰਗਤ ਗੁਰੂ ਜੀ ਦੇ ਦਰਸ਼ਨ ਕਉ ਆਂਵਦੀ ਸੀ ਤੇ ਅਮਕੇ ਸੂਬੇਦਾਰ ਖੋਹ ਲੀਨੀ ਹੈ । ਫੇਰ ਹੁਕਮ ਹੋਆ, ਦੇਖਹੁ ਭਾਈ, ਇਉਂ ਕੋਈ ਨਹੀਂ ਕਹਤਾ ਜੋ ਸੂਬੇਦਾਰ ਕਉ ਸੰਗਤ ਖੋਹਿ ਲੀਆ ਹੈ, ਪਰ ਸੰਗਤਿ ਸੱਚੀ ਹੈ । ਸੰਗਤ ਕਉ ਨਵਾਂ ਪਾਤਸ਼ਾਹੀਆਂ ਸਿਮਰਨੀਆਂ ਫੜਾਈਆਂ ਹੈਨਿ । ਤੇ ਅਬ ਮੈਂ ਹੁਣ ਸੰਗਤਿ ਕਉ ਭਗਉਤੀ ਫੜਾਉਂਗਾ । ਅਰ ਚਿੜੀਆਂ ਸਿਉਂ ਬਾਜ ਤੁੜਵਾਉਂਗਾ । ਫਿਰਿ ਇਹ ਹੁਕਮ ਹੋਆ ਜੋ ਮੇਰਾ ਸਿਖ ਹੋਵੇਗਾ ਸੋ ਕੇਸਾਂ ਬਿਨਾਂ ਅਰ ਸ਼ਸਤਰਾਂ ਬਿਨਾਂ ਨਾ ਰਹੈਗਾ । ਕੇਸਾਂ ਸ਼ਸਤਰਾਂ ਬਿਨ ਆਧਾ ਮਨੁੱਖ ਹੈ । ਸਾਰਾ ਮਨੁੱਖ ਤਬ ਹੀ ਹੋਤਾ ਹੈ ਜਬ ਕੇਸਾਂ ਸ਼ਸਤਰਾਂ ਸਹਿਤ ਹੋਤਾ ਹੈ, ਤਾਂ ਗੁਰੂ ਕੇ ਬਚਨ ਪਾਇ ਸਿਖਾਂ ਕੇਸ ਕਰਿ ਲੀਏ । ਨਾਲੇ ਸ਼ਸਤਰ ਕਰਿ ਲੀਏ । ਫੇਰ ਇਹੁ ਹੁਕਮ ਹੋਆ ਜੋ ਸੰਗਤ ਕਉ ਜੁੱਧ ਕਰਨੇ ਸਿਖਾਲਨੇ ਹਾਂ....."

**ਗੁਰੂ ਗੋਬਿੰਦ ਸਿੰਘ ਇਕ ਅਧਿਆਤਮਕ ਗੁਰੂ ਦੇ ਰੂਪ ਵਿਚ**

ਪ੍ਰਥਮ ਗੁਰੂ ਦਾ ਆਵੇਸ਼ ਦਸਮ ਗੁਰੂ ਦੇ ਰੂਪ ਵਿਚ ਹੋਇਆ । ਉਹ ਪਾਰਬ੍ਰਹਮ ਪਰਮੇਸ਼ਵਰ ਨਾਲ ਇਕ ਮਿਕ ਹੁੰਦਿਆਂ ਸਭ ਸ਼ਕਤੀਆਂ ਦੇ ਮਾਲਕ ਸਨ । ਪਰ ਇਕ ਮਨੁੱਖ ਦੇ

ਰੂਪ ਵਿਚ ਉਨ੍ਹਾਂ ਨੂੰ ਮਾਨਵੀ ਸੀਮਾ ਵਿਚ ਹੀ ਰਹਿਣਾ ਪਿਆ। ਉਨਾਂ ਨੇ ਕਿਸੇ ਕਰਾਮਾਤੀ ਸ਼ਕਤੀ ਦਾ ਪ੍ਰਯੋਗ ਨਹੀਂ ਕੀਤਾ। ਜੇ ਜਨਮਸਾਖੀਆਂ ਅਨੁਸਾਰ ਗੁਰੂ ਨਾਨਕ ਦੇਵ ਦੁਨੀਆਂ ਦੇ ਸੁਧਾਰ ਲਈ ਇਕ ਥਾਂ ਤੋਂ ਉਡਾਰੀ ਮਾਰ ਕੇ ਦੂਜੀ ਥਾਂ ਤੇ ਪੁਜਦੇ ਸਨ, ਤਾਂ ਉਨ੍ਹਾਂ ਆਪਣਾ ਕਾਰਜ ਕੁਝ ਦਿਨਾਂ ਅਤੇ ਮਹੀਨਿਆਂ ਵਿਚ ਹੀ ਮੁਕਾ ਲਿਆ ਹੁੰਦਾ, ਪਰ ਉਹ ਤਾਂ ਲਗਭਗ 22 ਸਾਲ ਪੈਦਲ ਹੀ ਦੂਰ ਦੂਰ ਦੇਸ਼ਾਂ ਵਿਚ ਸਫ਼ਰ ਕਰਦੇ ਰਹੇ। ਇਵੇਂ ਹੀ ਦਸਮ ਗੁਰੂ ਨੇ, ਸਭ ਸ਼ਕਤੀਆਂ ਦੇ ਮਾਲਕ ਹੁੰਦਿਆਂ ਕੋਈ ਕਰਾਮਾਤੀ ਸ਼ਕਤੀ ਨਹੀਂ ਵਰਤੀ। ਸੌ ਸਾਖੀ ਦੀ ਇਕਤਾਲਵੀਂ ਸਾਖੀ ਵਿਚ ਲਿਖਿਆ ਹੈ :

> "...ਤਾਂ ਗੁਰੂ ਜੀ ਕਮਾਨ ਖੈਂਚੀ ਸਭ ਪਰਬਤਿ ਅਰੜਾਏ। ਏ ਗੁਰੂ ਜੀ ਰਖ ਲੈਣਾ। ....ਤਾਂ ਗੁਰੂ ਜੀ ਬੋਲੇ... ਏਕ ਬਾਣ ਸਾਥ (ਦੁਨੀਆਂ) ਭਿਸਮ ਕਰਾਂ ਪਰ ਮਾਨੁਖ ਦੇਹ ਕਲਜ਼ਿਗ ਦੀ ਤਰ੍ਹਾਂ ਹੀ ਬਰਤਣੀ.."

ਗੁਰਦੇਵ ਦਾ ਆਰਦਸ਼ ਸਭ ਪਾਸੇ ਧਰਮ ਦਾ ਪ੍ਰਚਾਰ ਅਤੇ ਪ੍ਰਸਾਰ ਸੀ। ਉਨ੍ਹਾਂ ਨੇ ਆਪ ਬਚਿੱਤਰ ਨਾਟਕ ਵਿਚ ਲਿਖਿਆ ਹੈ :

1 ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ,
ਦੁਸਟ ਦੋਖੀਅਨ ਪਕੜ ਪਛਾਰੋ।

2 ਯਹੈ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕਉ ਮੂਲ ਉਪਾਰਨ।

ਜਿਥੇ ਗੁਰੂ ਜੀ ਨੇ ਧਰਮ ਦਾ ਪਸਾਰ ਕਰਨਾ ਸੀ, ਉਥੇ ਨਾਲ ਹੀ ਦੁਸ਼ਟਾਂ ਦੋਖੀਆਂ ਦਾ ਨਾਸ ਵੀ। ਉਨ੍ਹਾਂ ਦਾ ਸੰਦੇਸ਼ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਮਿਲਦਾ ਹੈ। ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਦੇ ਵਿਚਾਰਾਂ ਨੂੰ ਵੀ ਆਪਣੀ ਬਾਣੀ ਰਾਹੀਂ ਖੋਹਲਕੇ ਦਸਿਆ ਹੈ। ਉਨ੍ਹਾਂ ਦੀ ਮੁਢਲੀ ਸਿਖਿਆ ਮਨੁਖ ਦੀ ਜਾਗ੍ਰਤ ਜੋਤ ਨਾਲ ਇਕ ਸੁਰਤਾ ਹੈ। ਉਨ੍ਹਾਂ ਨੇ ਦੇਵੀਆਂ ਦੇਵਤਿਆਂ ਅਤੇ ਕਰਮਕਾਂਡ ਦਾ ਖੰਡਨ ਕੀਤਾ।

ਉਨ੍ਹਾਂ ਦਾ ਫ਼ੁਰਮਾਨ ਹੈ :

ਜਾਗਤ ਜੋਤ ਜਪੈ ਨਿਸ ਬਾਸਰ
ਏਕ ਬਿਨਾ ਮਨ ਨੇਕ ਨਾ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜ੍ਹੀ ਮਠ ਭੂਲ ਨਾ ਮਾਨੈ।

ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈਂ
ਤਬ ਖ਼ਾਲਸ ਤਾਹਿ ਨਿਖਾਲਸ ਜਾਨੈ। (ਅਕਾਲ ਉਸਤਤ)

ਉਚੇਰੇ ਆਤਮਕ ਜੀਵਨ ਲਈ ਜੀਵਨ ਵਿਚ ਚੰਗੇ ਗੁਣਾਂ ਦਾ ਅਪਨਾਣਾ ਅਤੇ ਕਮਾਣਾ ਗੁਰੂ ਜੀ ਨੇ ਕਿਹਾ :

ਦੇਹ ਸ਼ਿਵਾ ਬਰ ਮੋਹ ਇਹੈ
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।
ਨਾ ਡਰਹੂੰ ਅਰ ਸੌਂ ਜਬ ਜਾਇ ਲਰੋਂ,
ਨਿਸਚੈ ਕਰ ਅਪਨੀ ਜੀਤ ਕਰੋਂ।
ਅਰ ਸਿਖ ਹੋਂ ਆਪਨੇ ਹੀ ਮਨ ਕੋ
ਯਹ ਲਾਲਚ ਹੈ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ
ਅਤਿ ਹੀ ਰਣ ਮੈਂ ਤਬ ਜੂਝ ਮਰੋਂ।

(ਚੰਡੀ ਚਰਿਤ੍ਰ ਉਕਤ ਬਿਲਾਸ)

ਗੁਰੂ ਜੀ ਦੇ ਇਹ ਸ਼ਬਦ ਬੜੇ ਮਹੱਤਵਪੂਰਨ ਹਨ :

ਹਮ ਲੇ ਜਾਨਹੁ ਪੰਥ ਉਚੇਰੇ। ਨੀਚ ਦੀ ਰੀਸ ਨਹੀਂ ਕਰਨੀ''

(ਸੌ ਸਾਖੀ)

ਗੁਰਦੇਵ ਨੇ ਮਨੁਖਤਾ ਦੀ ਬਰਾਬਰਤਾ ਦਾ ਪ੍ਰਚਾਰ ਕੀਤਾ। ਜਾਤ ਕੋਈ ਵੀ ਨੀਵਾਂ ਨਹੀਂ ਹੋ ਸਕਦਾ। ਉਨ੍ਹਾਂ ਨੇ ਫ਼ੁਰਮਾਇਆ :

ਦੇਹੁਰਾ ਮਸੀਤ ਸੋਈ, ਪੂਜਾ ਔ ਨਮਾਜ਼ ਓਈ
ਮਾਨਸ ਸਭੈ ਹੇਕ ਪੈ ਅਨੇਕ ਕੋ ਪ੍ਰਭਾਉ ਹੈ।
ਦੇਵਤਾ ਅਦੇਵ ਜਛ ਗੰਧਰਵ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕੈ ਨੈਨ ਏਕੈ ਦਾਨ ਏਕੈ ਦੇਹ ਏਕੈ ਬਾਨ
ਖ਼ਾਕ ਬਾਦ ਆਦਸ਼ ਓ ਆਬ ਕੋ ਰਲਾਉ ਹੈ।
ਅਲਾ ਅਭੇਖੁ ਸੋਈ ਪੁਰਾਨ ਓ ਕੁਰਾਨ ਓਈ।
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।

ਏਦਾਂ ਹੀ "ਮਾਨਸ ਕੀ ਜਾਤ ਸਬੈ ਏਕੈ ਹੀ ਪਹਿਚਾਨਬੋ।" ਕਿਹਾ। ਜਿਵੇਂ ਪ੍ਰਭੂ ਅਤੇ ਗੁਰੂ ਇਕਮਿਕ ਹਨ, ਇਵੇਂ ਹੀ ਗੁਰੂ ਅਤੇ ਸਿੱਖ ਵੀ। ਜਦੋਂ ਗੁਰਦੇਵ ਦੇ ਦਸੇ ਮਾਰਗ ਤੇ ਚਲ ਕੇ ਸਿੱਖ

ਨਿਰਮਲ ਹੋ ਜਾਂਦਾ ਹੈ, ਉਹ ਗੁਰੂ ਨਾਲ ਇਕਸੁਰ ਹੋ ਜਾਂਦਾ ਹੈ। ਇਹੋ ਕਾਰਨ ਹੈ ਕਿ ਗੁਰੂ ਖਾਲਸਾ (ਨਿਰਮਲ) ਦੇ ਅੰਦਰ ਹੈ ਅਤੇ ਖਾਲਸਾ ਗੁਰੂ ਦੇ ਅੰਦਰ। ਗੁਰੂ ਵਾਹਿਗੁਰੂ ਦਾ ਹੈ ਇਸੇ ਲਈ ਖਾਲਸਾ ਵਾਹਿਗੁਰੂ ਦਾ ਹੈ। ਖਾਲਸੇ ਦੀ ਫਤਹ ਗੁਰੂ ਅਤੇ ਵਾਹਿਗੁਰੂ ਦੀ ਫ਼ਤਹ ਹੈ . ਏਸੇ ਲਈ ਇਹ ਕਿਹਾ ਗਿਆ ਹੈ :

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ।

ਅਧਿਆਇ ਦੂਜਾ

# ਗੁਰੂ ਗੋਬਿੰਦ ਸਿੰਘ ਦੀ ਸਾਹਿਤ-ਰਚਨਾ

## ਦਸਮ ਗ੍ਰੰਥ - ਇਕ ਦ੍ਰਿਸ਼ਟੀ

**ਦਸਮ ਗ੍ਰੰਥ ਦਾ ਜਨਮ**

ਦਸਮ ਗ੍ਰੰਥ ਦਾ ਭਾਵ ਹੈ ਦਸਵੇਂ ਪਾਤਸ਼ਾਹ ਭਾਵ ਗੁਰੂ ਗੋਬਿੰਦ ਸਿੰਘ ਜੀ ਦਾ ਗ੍ਰੰਥ। ਇਸ ਨਾਂ ਤੋਂ ਤਾਂ ਇਹੋ ਸਿਧ ਹੁੰਦਾ ਹੈ ਕਿ ਇਸ ਗ੍ਰੰਥ ਵਿਚ ਕੇਵਲ ਦਸਮ ਗੁਰੂ ਦੀ ਹੀ ਬਾਣੀ ਹੈ। ਸ਼ੁਰੂ ਸ਼ੁਰੂ ਵਿਚ ਜਦੋਂ ਗੁਰੂ ਜੀ ਨੇ ਆਪਣੇ ਗ੍ਰੰਥ ਦਾ ਸੰਕਲਨ ਕੀਤਾ ਤਾਂ ਇਸਦਾ ਨਾਂ "ਛੋਟਾ ਗ੍ਰੰਥ" ਸੀ, ਕਿਉਂਕਿ ਆਦਿ ਗ੍ਰੰਥ ਵਡਾ ਗ੍ਰੰਥ ਸੀ। ਕੇਸਰ ਸਿੰਘ ਛਿਬਰ ਨੇ ਆਪਣੀ ਰਚਨਾ "ਬੰਸਾਵਲੀ ਨਾਮਾ" ਵਿਚ ਲਿਖਿਆ ਹੈ :

ਛੋਟਾ ਗ੍ਰੰਥ ਜੀ ਜਨਮੇ ਦਸਵੇਂ ਪਾਤਸ਼ਾਹ ਦੇ ਧਾਮ,
ਸੰਮਤ ਸਤਾਰਾਂ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੀ ਨਾਮ।
ਸਾਹਿਬਾਂ ਨੂੰ ਸੀ ਪਿਆਰਾ ਅਪਨੀ ਹਥੀਂ ਲਿਖਿਆ ਤੇ ਖਿਡਾਇਆ।
ਅਤੇ ਆਪ ਰਸਨਾ ਥੀ ਉਚਰ ਬਨਾਇਆ।
ਸਿਖਾਂ ਕੀਤੀ ਅਰਦਾਸ ਜੀ ਨਾਲ ਚਾਹੀਏ ਮਿਲਾਇਆ।
ਬਚਨ ਕੀਤਾ ਗ੍ਰੰਥ ਹੈ ਉਹ। ਇਹ ਅਸਾਡੀ ਹੈ ਖੇਡ।
ਨਾਲ ਨ ਮਿਲਾਇਆ ਆਹਾ ਪਿਆਰਾ, ਕਉਨ ਜਾਨੈ ਭੇਦ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ, ਦਸਮ ਗ੍ਰੰਥ ਦੇ ਸੰਕਲਨ ਦੀਆਂ ਪਹਿਲੀਆਂ ਅਵਸਥਾਵਾਂ ਵਿਚ, ਇਸਦੇ ਨਾਂ ਬਚਿੱਤਰ ਨਾਟਕ ਅਤੇ ਦਸਵਾਂ ਪਾਤਸ਼ਾਹ ਗ੍ਰੰਥ ਵੀ ਰਹੇ ਹਨ। ਜਿਸ ਬੀੜ ਦਾ ਗੁਰੂ ਜੀ ਨੇ ਆਪ ਸੰਕਲਨ ਕੀਤਾ ਸੀ, ਜਦੋਂ ਗੁਰੂ ਜੀ ਨੇ ਆਨੰਦਪੁਰ ਛਡਿਆ, ਉਹ ਸਦਾ ਲਈ ਸਾਥੋਂ ਗਵਾਚ ਗਈ। ਨਾਲ ਹੀ ਉਹ ਸਾਰਾ ਵਡਾ ਖ਼ਜ਼ਾਨਾ ਗੁਰੂ ਜੀ ਦੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਦਾ, ਜਿਸਦਾ ਵਜ਼ਨ ਨੌ ਮਣ ਦਸਿਆ ਜਾਂਦਾ ਹੈ, ਅਤੇ ਜਿਸਦਾ ਨਾਂ ਵਿਦਿਆਸਾਗਰ ਜਾਂ ਵਿਦਿਆ ਸਾਰ ਸੀ, ਸਾਥੋਂ ਖੁਸ ਗਿਆ। ਇਹ ਕਿਹਾ ਜਾਂਦਾ ਹੈ ਕਿ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਨੂੰ ਗੁਰੂ ਜੀ ਦੀਆਂ ਰਚਨਾਵਾਂ ਦਾ ਮੁੜ ਸੰਕਲਨ ਤਿਆਰ ਕਰਨ ਲਈ ਕਿਹਾ ਕਿਉਂਕਿ ਇਨ੍ਹਾਂ ਰਚਨਾਵਾਂ ਦੀਆਂ ਨਕਲਾਂ ਕਈ ਥਾਵਾਂ ਤੇ ਪਈਆਂ

ਸਨ। ਭਾਈ ਮਨੀ ਸਿੰਘ ਜੀ ਇਕ ਸੁਪ੍ਰਸਿੱਧ ਵਿਦਵਾਨ ਸਨ ਅਤੇ ਆਦਿ ਗ੍ਰੰਥ ਦੀ ਦਮਦਮਾ ਸਾਹਿਬ ਵਾਲੀ ਬੀੜ ਦੇ ਕਾਤਬ ਵੀ ਸਨ। ਹੋ ਸਕਦਾ ਹੈ ਕਿ ਗੁਰੂ ਸਾਹਿਬ ਦੀਆਂ ਰਚਨਾਵਾਂ ਦਾ ਪਹਿਲਾ ਸੰਕਲਨ ਉਨ੍ਹਾਂ ਨੇ ਵੇਖਿਆ ਹੋਵੇ, ਇਸ ਲਈ ਉਹ ਇਸ ਕੰਮ ਲਈ ਸੁਯੋਗ ਵਿਦਵਾਨ ਸਨ। ਪਰ ਉਨਾਂ ਗੜਬੜੀ ਵਾਲੇ ਸਮਿਆਂ ਵਿਚ, ਉਹ ਕੇਵਲ ਗੁਰੂ ਜੀ ਦੀ ਜੋਤੀ ਜੋਤ ਸਮਾਉਣ ਤੋਂ ਮਗਰੋਂ ਇਸ ਕਾਰਜ ਨੂੰ ਸ਼ੁਰੂ ਕਰਕੇ ਸੰਪੂਰਨ ਕਰ ਸਕੇ ਸਨ ਜਦੋਂ ਕਿ ਉਹ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਸਨ।

**ਦਸਮ ਗ੍ਰੰਥ ਦੀ ਪਹਿਲੀ ਬੀੜ ਦੀ ਤਿਆਰੀ**

ਦਸਮ ਗ੍ਰੰਥ ਦੀ ਪਹਿਲੀ ਬੀੜ ਭਾਈ ਮਨੀ ਸਿੰਘ ਨੇ ਤਿਆਰ ਕੀਤੀ। ਅਸੀਂ ਵਿਸ਼ਵਾਸ ਨਾਲ ਇਹ ਨਹੀਂ ਕਹਿ ਸਕਦੇ ਕਿ ਇਹ ਬੀੜ ਗੁਰੂ ਗੋਬਿੰਦ ਸਿੰਘ ਦੀ ਆਪਣੀ ਦੇਖ ਰੇਖ ਹੇਠ ਤਿਆਰ ਹੋਏ ਗ੍ਰੰਥ ਦੀ ਪੂਰੀ ਅਤੇ ਠੀਕ ਨਕਲ ਸੀ। ਉਹ ਚਿੱਠੀ ਜਿਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਭਾਈ ਮਨੀ ਸਿੰਘ ਨੇ ਮਾਤਾ ਸੁੰਦਰੀ ਜੀ ਨੂੰ ਲਿਖੀ ਅਤੇ ਜਿਸ ਵਿਚ ਉਨ੍ਹਾਂ ਨੇ ਗੁਰਦੇਵ ਦੀਆਂ ਖਿੰਡੀਆਂ ਰਚਨਾਵਾਂ ਦੀ ਖੋਜ ਬਾਰੇ ਜ਼ਿਕਰ ਕੀਤਾ ਹੈ - - ਕੀ ਉਹ ਪ੍ਰਮਾਣਿਕ ਹੈ ? ਉਹਦੇ ਵਿਚ ਭਾਵੇਂ ਕ੍ਰਿਸ਼ਨਾਵਤਾਰ ਅਤੇ 303 ਚਰਿਤ੍ਰੋਪਾਖਯਾਨ ਦਾ ਵਰਣਨ ਹੈ। ਪਰ ਅਸਲ ਵਿਚ 404 ਚਰਿਤਾਂ ਦੇ ਹੁੰਦਿਆਂ ਉਹ ਚਿਠੀ ਸੰਦੇਹ-ਪੂਰਨ ਹੋ ਜਾਂਦੀ ਹੈ। ਆਦਿ ਗ੍ਰੰਥ ਦੀਆਂ ਰਚਨਾਵਾਂ ਦਾ ਸੰਕਲਨ ਗੁਰੂ ਅਰਜਨ ਦੇਵ ਨੇ ਇਕ ਵਿਸ਼ੇਸ਼ ਧਾਰਨਾ ਰਖ ਕੇ ਕੀਤਾ ਸੀ, ਪਰ ਦਸਮ ਗ੍ਰੰਥ ਦੀਆਂ ਰਚਨਾਵਾਂ ਦਾ ਸੰਕਲਨ ਗੁਰੂ ਗੋਬਿੰਦ ਸਿੰਘ ਨੇ ਆਪ ਨਹੀਂ ਕੀਤਾ। ਇਹ ਕਾਰਜ ਉਨ੍ਹਾਂ ਦੇ ਇਕ ਸਿਖ ਨੇ ਕੀਤਾ ਹੈ। ਨਾਲ ਹੀ ਇਸ ਵਿਚ ਆਈਆਂ ਰਚਨਾਵਾਂ ਬਾਰੇ ਕੋਈ ਵਿਸ਼ੇਸ਼ ਧਾਰਨਾ ਦ੍ਰਿਸ਼ਟੀ ਵਿਚ ਨਹੀਂ ਆਉਂਦੀ। ਬਹੁਤ ਸਾਰੀਆਂ ਰਚਨਾਵਾਂ ਪੌਰਾਣਿਕ ਹਨ ਅਤੇ ਹਿੰਦੂ ਤ੍ਰਿਮੂਰਤੀ ਅਤੇ ਦੇਵੀ ਦੁਰਗਾ ਨਾਲ ਸਬੰਧਤ ਹਨ। ਗੁਰਦੇਵ ਦਾ ਇਨ੍ਹਾਂ ਦੇਵੀ ਦੇਵਤਿਆਂ ਵਿਚ ਕੋਈ ਵਿਸ਼ਵਾਸ਼ ਨਹੀਂ ਸੀ, ਜਿਨ੍ਹਾਂ ਨੂੰ ਉਹ ਮਰਨਗਰ ਸਮਝਦੇ ਸਨ। ਅਕਾਲ ਉਸਤਤ ਵਿਚ ਉਨ੍ਹਾਂ ਨੇ ਲਿਖਿਆ ਹੈ : "ਬ੍ਰਹਮ ਮਹੇਸ਼ਵਰ ਬਿਸ਼ਨ ਸਦੀਪਤਿ ਅੰਤ ਫਸੇ ਜਮਫਾਸ ਪਰੈਂਗੇ।"(੧੦ ਸਵਯੇ) ਬ੍ਰਹਮਾ ਸ਼ਿਵਜੀ ਵਿਸ਼ਨੂੰ ਅਤੇ ਸੱਚੀ ਦਾ ਪਤੀ ਇੰਦਰ ਅਖ਼ੀਰ ਵਿਚ ਜਮਾਂ ਦੀ ਫਾਹੀ ਵਿਚ ਪੈਣਗੇ ਅਤੇ ਕੇਵਲ ਉਹੀ ਮੁਕਤ ਹੋਣਗੇ ਜੋ ਅਕਾਲ ਪੁਰਖ ਦੇ ਚਰਨਾਂ ਨੂੰ ਪਰਸਣਗੇ। ਇਸ ਤੋਂ ਇਹੋ ਸਿੱਟਾ ਨਿਕਲਦਾ ਹੈ ਕਿ ਦਸਮ ਗ੍ਰੰਥ ਦੀ ਕੁਝ ਬਾਣੀ ਜਾਂ ਤਾਂ ਗੁਰਦੇਵ ਦਾ ਸਾਹਿਤਕ ਅਭਿਆਸ ਸੀ ਜਾਂ ਫਿਰ ਇਹ ਉਨ੍ਹਾਂ ਦੇ ਦਰਬਾਰੀ ਕਵੀਆਂ ਨੇ ਰਚੀ ਸੀ। ਪੁਰਾਣਿਕ ਰਚਨਾਵਾਂ ਤੋਂ ਇਲਾਵਾ ਕਾਮੀ ਅਤੇ ਵਿਸ਼ੈਲੀ ਇਸਤਰੀਆਂ ਦੇ ਚਰਿੱਤਰ ਹਨ, ਜਿਹੜੇ ਗੁਰਦੇਵ ਦੀ ਦਸੀ ਰਹਿਤ ਨਾਲ ਉੱਕਾ ਮੇਲ ਨਹੀਂ ਖਾਂਦੇ। ਇਸ ਲਈ ਉਹ ਗੁਰਦੇਵ ਦੀ ਰਚਨਾ ਨਹੀਂ ਹੋ ਸਕਦੇ ਅਤੇ ਕੇਵਲ ਦਰਬਾਰੀ ਕਵੀਆਂ ਦੀ ਰਚਨਾ ਹੀ ਮੰਨੇ ਜਾ ਸਕਦੇ ਹਨ।

ਦਸਮ ਗ੍ਰੰਥ ਦੀ ਜਿਹੜੀ ਬੀੜ ਭਾਈ ਮਨੀ ਸਿੰਘ ਨੇ ਤਿਆਰ ਕੀਤੀ, ਉਹ ਇਕ ਵੱਡੇ ਗ੍ਰੰਥ ਦਾ ਭਾਗ ਹੈ ਜਿਸ ਵਿਚ ਸਿਖਾਂ ਦੇ ਦੋਵੇਂ ਧਰਮ-ਗ੍ਰੰਥਾਂ (ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ) ਇਕ

ਥਾਂ ਇਕੱਠਾ ਕਰ ਦਿਤਾ ਹੈ। ਇਹਦੇ ਵਿਚ ਗੁਰੂ ਗ੍ਰੰਥ ਸਾਹਿਬ ਵਿਚਲੀ ਹਰ ਰਾਗ ਵਿਚ ਹਰ ਗੁਰੂ ਦੀ ਬਾਣੀ ਨੂੰ ਵਖਰਾ ਕਰ ਦਿਤਾ ਗਿਆ ਹੈ। ਦਸਮ ਗ੍ਰੰਥ ਦੀ ਬਾਣੀ ਵਿਚ ਹੇਠ ਲਿਖੀਆਂ ਰਚਨਾਵਾਂ ਸ਼ਾਮਲ ਹਨ :

1. ਜਾਪੁ
2. ਬਚਿੱਤਰ ਨਾਟਕ (ਜਿਸ ਵਿਚ ਗੁਰਦੇਵ ਦੀ 'ਅਪਨੀ ਕਥਾ' ਤੋਂ ਛੁੱਟ ਦੋਵੇਂ ਚੰਡੀ ਚਰਿਤਰ, ਚੌਬੀਸ ਅਵਤਾਰ, ਬ੍ਰਹਮ ਅਵਤਾਰ, ਰੁਦ੍ਰ ਅਵਤਾਰ, ਤਟ ਸਵਯੇ ਅਤੇ ਨੌ ਰਾਗ-ਸੱਧ ਸ਼ਬਦ ਸ਼ਾਮਲ ਹਨ)
3. ਸ਼ਸਤਰ ਨਾਮ ਮਾਲਾ
4. ਗਯਾਨ ਪ੍ਰਬੋਧ
5. ਅਕਾਲ ਉਸਤਤ
6. ਵਾਰ ਦੁਰਗਾ ਕੀ
7. ਚਰਿਤਰੋਪਾ ਖਯਾਨ
8. ਜ਼ਫ਼ਰਨਾਮਾ
9. ਹਿਕਾਇਤਾ ਅਤੇ
10. ਸਦ

ਅਸਫੋਟਕ ਕਬਿਤ ਅਤੇ ਖਾਲਸਾ ਮਹਿਮਾ ਦੇ ਛੰਦ ਇਸ ਬੀੜ ਵਿਚ ਨਹੀਂ ਹਨ। ਇਹ ਹੋਰ ਬੀੜਾਂ ਵਿਚ ਮਿਲ ਜਾਂਦੇ ਹਨ। ਇਹ ਬੀੜ ਸੰਨ 1725-26 ਵਿਚ ਮੁਕੰਮਲ ਹੋਈ ਦਸੀ ਜਾਂਦੀ ਹੈ। ਹੇਠ ਲਿਖੀਆਂ ਪੰਜ ਬੀੜਾਂ ਮਹੱਤਵ-ਪੂਰਨ ਮੰਨੀਆਂ ਜਾਂਦੀਆਂ ਹਨ :

1. ਭਾਈ ਮਨੀ ਸਿੰਘ ਵਾਲੀ ਬੀੜ
2. ਬਾਬਾ ਦੀਪ ਸਿੰਘ ਵਾਲੀ ਬੀੜ
3. ਗੁਰਦੁਵਾਰਾ ਮੋਤੀ ਬਾਗ ਵਾਲੀ ਬੀੜ
4. ਦੀਵਾਨ ਖਾਨਾ ਸੰਗਰੂਰ ਵਾਲੀ ਬੀੜ ਅਤੇ
5. ਪਟਨਾ ਸਾਹਿਬ ਵਾਲੀ ਬੀੜ

ਇਨ੍ਹਾਂ ਬੀੜਾਂ ਵਿਚ ਕਿਤੇ ਕਿਤੇ ਥੋੜੇ ਥੋੜ੍ਹੇ ਭੇਦ ਹਨ। ਉਨ੍ਹਾਂ ਦੇ ਕ੍ਰਮ ਅਥਵਾ ਤਰਤੀਬ ਵਿਚ ਵੀ ਫ਼ਰਕ ਹੈ। ਪਹਿਲੀ ਅਤੇ ਤੀਜੀ ਬੀੜਾਂ ਦੇ ਨਾਲ ਕੁਝ ਦਸਤਖ਼ਤੀ ਪਤਰੇ ਵੀ ਟਾਂਕੇ ਹੋਏ ਹਨ। ਕਿਹਾ ਜਾਂਦਾ ਹੈ ਕਿ ਇਹ ਪਤਰੇ ਗੁਰਦੇਵ ਨੇ ਆਪਣੇ ਹਸਤ-ਕਮਲਾਂ ਨਾਲ ਲਿਖੇ ਸਨ।

ਦੀਵਾਨ ਖਾਨਾ ਸੰਗਰੂਰ ਵਾਲੀ ਬੀੜ ਦੀਆਂ ਰਚਨਾਵਾਂ ਦਾ ਕ੍ਰਮ ਇਸ ਪ੍ਰਕਾਰ ਹੈ :

1. ਜਾਪੁ
2. (ਸ਼ਸਤਰ) ਨਾਮ ਮਾਲਾ ਪੁਰਾਣ
3. ਅਕਾਲ ਪੁਰਖ ਦੀ ਉਸਤਤ

4. ਬਚਿਤਰ ਨਾਟਕ ਗ੍ਰੰਥ
5. ਗਯਾਨ ਪ੍ਰਬੋਧ ਗ੍ਰੰਥ
6. ਚਰਿਤਰੋਪਖਯਾਨ
7. ਸਹੰਸਰ ਸੁਖਮਨਾ
8. ਵਾਰ ਮਾਲਕੌਸ ਦੀ
9. ਵਾਰ ਭਗਉਤੀ ਕੀ
10. ਸ਼ਬਦ ਸ੍ਰੀ ਮੁਖਬਾਕ
11. ਜੰਗ (ਜ਼ਫਰ) ਨਾਮਾ
12. ਤਤ ਸ੍ਰੀ ਮੁਖਬਾਕ ਸਵਯੇ ਅਤੇ
13. ਅਸਫੋਟਕ ਕਬਿਤ ਸਵਯੇ 56

ਇਸ ਬੀੜ ਵਿਚ ਚੰਡੀ ਚਰਿਤਰ ਦੂਜਾ ਅਤੇ ਵਾਰ ਦੁਰਗਾ (ਚੰਡੀ) ਕੀ ਸ਼ਾਮਲ ਨਹੀਂ। ਭਾਵੇਂ ਇਹ ਬੀੜ ਪੁਰਾਣੀ ਹੈ, ਪਰ ਮਿਤੀ-ਹੀਨ ਹੈ।

ਪਟਨਾ ਸਾਹਿਬ ਦੀ ਬੀੜ ਦੀਆਂ ਬਾਣੀਆਂ ਦਾ ਕ੍ਰਮ ਏਦਾਂ ਹੈ :

1. ਜਾਪੁ
2. ਸ਼ਸਤਰ ਨਾਮ ਮਾਲਾ
3. ਉਸਤਤ ਸ੍ਰੀ ਅਕਾਲ ਜੀ ਕੀ
4. ਸ੍ਰੀ ਬਚਿਤਰ ਨਾਟਕ (ਜਿਸ ਵਿਚ 'ਅਪਨੀ ਕਥਾ' ਤੋਂ ਛੁੱਟ ਚੰਡੀ ਚਰਿਤਰ ਉਕਤ ਬਿਲਾਸ, ਚੰਡੀ ਚਰਿਤਰ ਦੂਜਾ, ਵਿਸ਼ਨੂੰ ਅਵਤਾਰ, ਬ੍ਰਹਮ ਅਵਤਾਰ ਅਤੇ ਰੁਦ੍ਰ ਅਵਤਾਰ ਦਰਜ ਹਨ)
5. ਗਯਾਨ ਪ੍ਰਬੋਧ
6. ਵਾਰ ਦੁਰਗਾ ਕੀ
7. ਸ੍ਰੀ ਚਰਿਤਰੋਪਖਯਾ ਗ੍ਰੰਥ
8. ਫੋਕਟ ਕਬਿਤ ਸਵਯੇ
9. ਸ਼ਬਦ ਰਾਗਾਂ ਦੇ ਅਤੇ
10. ਜੰਗ (ਜ਼ਫਰ) ਨਾਮਾ

ਇਸ ਬੀੜ ਦੇ ਨਕਲ ਕਰਨ ਦਾ ਸੰਨ 1765 ਹੈ ਜਿਸ ਤੋਂ ਪਤਾ ਲਗਦਾ ਹੈ ਕਿ ਭਾਈ ਮਨੀ ਸਿੰਘ ਦੀ ਬੀੜ ਤੋਂ ਮਗਰੋਂ, ਇਹ ਵੀ ਇਕ ਪੁਰਾਣੀ ਬੀੜ ਹੈ। ਬਾਬਾ ਦੀਪ ਸਿੰਘ ਦੀ ਬੀੜ ਜਿਹੜੀ ਸੰਨ 1747 ਵਿਚ ਤਿਆਰ ਹੋਈ, ਹੁਣ ਉਪਲਬਧ ਨਹੀਂ ਹੈ। ਮੋਤੀ ਬਾਗ਼ ਵਾਲੀ ਬੀੜ ਜਿਹੜੀ ਭਾਈ ਸੁਖਾ ਸਿੰਘ ਦੇ ਪੁਤਰ ਭਾਈ ਚੜ੍ਹਤ ਸਿੰਘ ਨੇ ਸੰਪਾਦਿਤ ਕੀਤੀ ਸੀ, ਸੰਨ 1775 ਵਿਚ ਤਿਆਰ ਹੋਈ। ਕਿਤੇ ਕਿਤੇ ਹੋਰ ਗੁਰਦਵਾਰਿਆਂ ਵਿਚ ਵੀ ਦਸਮ ਗ੍ਰੰਥ ਦੇ ਖਰੜੇ ਮਿਲ

ਜਾਂਦੇ ਹਨ। ਭਾਈ ਰਣਧੀਰ ਸਿੰਘ ਰਿਸਰਚ ਸਕਾਲਰ, ਭਾਈ ਮਨੀ ਸਿੰਘ ਵਾਲੀ ਅਤੇ ਪਟਨਾ ਸਾਹਿਬ ਵਾਲੀ ਬੀੜਾਂ ਨੂੰ ਪੁਰਾਣੀਆਂ ਅਤੇ ਪ੍ਰਮਾਣਿਕ ਮੰਨਦੇ ਹਨ।

**ਦਸਮ ਗ੍ਰੰਥ ਬਾਰੇ ਵਿਵਾਦ ਦਾ ਮੁੱਖ ਅਤੇ ਵਿਕਾਸ**

ਦਸਮ ਗ੍ਰੰਥ ਦੀਆਂ ਰਚਨਾਵਾਂ ਦੇ ਕਰਤ੍ਰਿਤਵ ਬਾਰੇ ਵਿਵਾਦ ਭਾਈ ਮਨੀ ਸਿੰਘ ਵਾਲੀ ਬੀੜ ਦੇ ਸੰਕਲਨ ਤੋਂ ਛੇਤੀ ਹੀ ਮਗਰੋਂ ਸ਼ੁਰੂ ਹੋ ਗਿਆ। ਭਾਈ ਮਨੀ ਸਿੰਘ ਸੰਨ 1737 ਵਿਚ ਸ਼ਹੀਦ ਹੋ ਗਏ ਸਨ। ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਅਨੁਸਾਰ ਭਾਈ ਮਨੀ ਸਿੰਘ ਦੇ ਅਕਾਲ ਚਲਾਣੇ ਮਗਰੋਂ, ਉਨ੍ਹਾਂ ਵਲੋਂ ਸੰਕਲਿਤ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ ਭੇਜਿਆ ਗਿਆ (ਦਮਦਮਾ ਸਾਹਿਬ ਸਿੱਖਾਂ ਦੀ ਕਾਸ਼ੀ ਦੇ ਨਾਂ ਨਾਲ ਪ੍ਰਸਿਧ ਸੀ) ਤਾਂ ਜੋ ਸਿਖ ਵਿਦਵਾਨ ਇਹਦੇ ਉਤੇ ਨਜਰ ਮਾਰ ਸਕਣ। ਵਿਦਵਾਨ ਸਿੱਖ ਮੰਡਲੀ ਨੇ ਇਸ ਬੀੜ ਦੇ ਕਈ ਭਾਗਾਂ ਬਾਰੇ ਚਰਚਾ ਕੀਤੀ। ਕੁਝ ਵਿਦਵਾਨਾਂ ਦਾ ਖ਼ਿਆਲ ਸੀ ਇਹਦੇ ਸਾਰੇ ਭਾਗਾਂ ਨੂੰ ਇਕੋ ਜਿਲਦ ਵਿਚ ਕਠਿਆਂ ਰਹਿਣ ਦਿਤਾ ਜਾਵੇ ਪਰ ਕੁਝ ਹੋਰ ਨੇ ਇਹ ਵਿਚਾਰ ਪੇਸ਼ ਕੀਤਾ ਕਿ ਚੰਗਾ ਹੋਵੇ ਜੇ ਇਸਦੇ ਸਭ ਭਾਗਾਂ ਨੂੰ ਵਖਰਿਆਂ ਰਹਿਣ ਦਿੱਤਾ ਜਾਏ ਤਾਂ ਜੋ ਪਾਠਕ ਆਪਣੀ ਮਰਜ਼ੀ ਨਾਲ ਇਨ੍ਹਾਂ ਦਾ ਅਧਿਅਨ ਕਰ ਸਕਣ। ਬਹੁ-ਸੰਮਤੀ ਦੋ ਜਿਲਦਾਂ ਤਿਆਰ ਕਰਨ ਬਾਰੇ ਹੋਈ। ਇਕ ਵਿਚ ਕੇਵਲ ਉਹ ਹੀ ਰਚਨਾਵਾਂ ਰਖੀਆਂ ਜਾਣ ਜਿਹੜੀਆਂ ਗੁਰੂ-ਗ੍ਰੰਥ ਸਾਹਿਬ ਦੇ ਵਿਚਾਰਾਂ ਨਾਲ ਮੇਲ ਖਾਂਦੀਆਂ ਹਨ ਅਤੇ ਦੂਜੀ ਵਿਚ ਪੌਰਾਣਿਕ ਅਤੇ ਹੋਰ ਰਚਨਾਵਾਂ ਰਖ ਦਿੱਤੀਆਂ ਜਾਣ। ਇਕ ਹੋਰ ਵਿਚਾਰ ਵੀ ਪ੍ਰਗਟ ਕੀਤਾ ਗਿਆ ਕਿ ਚਰਿਤਰੋਪਾਖਯਾਨ ਅਤੇ ਹਕਾਇਤਾਂ ਨੂੰ ਛੱਡ ਕੇ ਬਾਕੀ ਦੇ ਭਾਗ ਉਵੇਂ ਹੀ ਰਹਿਣ ਦਿਤੇ ਜਾਵਣ। ਇਹ ਵਿਵਾਦ ਕੁਝ ਦੇਰ ਚਲਦਾ ਰਿਹਾ, ਪਰ ਕੋਈ ਸਪਸ਼ਟ ਫੈਸਲਾ ਨਾ ਹੋ ਸਕਿਆ। ਸੰਨ 1740 ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਮਸਾ ਰੰਘੜ ਦੀਆਂ ਕਰਤੂਤਾਂ ਬਾਰੇ ਸੁਣ ਕੇ, ਭਾਈ ਮਹਿਤਾਬ ਸਿੰਘ ਨੇ ਉਸਨੂੰ ਸੋਧਣ ਦਾ ਫ਼ੈਸਲਾ ਕੀਤਾ। ਬੀਕਾਨੇਰ ਤੋਂ ਅੰਮ੍ਰਿਤਸਰ ਵਲ ਜਾਂਦਿਆਂ ਉਹ ਰਸਤੇ ਵਿਚ ਦਮਦਮਾ ਸਾਹਿਬ ਅਟਕੇ। ਸਿਖ ਵਿਦਵਾਨਾਂ ਨੇ ਦਸਮ ਗ੍ਰੰਥ ਬਾਰੇ ਉਨ੍ਹਾਂ ਦੀ ਵੀ ਸਲਾਹ ਲਈ। ਉਨ੍ਹਾਂ ਨੇ ਕਿਹਾ, "ਜੇ ਮੈਂ ਮੱਸੇ ਨੂੰ ਮਾਰ ਕੇ ਸਹੀ ਸਲਾਮਤ ਵਾਪਸ ਆ ਗਿਆ ਤਾਂ ਭਾਈ ਮਨੀ ਸਿੰਘ ਵਾਲੀ ਬੀੜ ਜਿਉਂਦੀ ਤਿਉਂ ਰਹਿਣ ਦਿਤੀ ਜਾਏ। ਅਤੇ ਜੇ ਮੈਂ ਅੰਮ੍ਰਿਤਸਰ ਵਿਚ ਸ਼ਹੀਦ ਹੋ ਗਿਆ ਤਾਂ ਦਸਮਗ੍ਰੰਥ ਦੀਆਂ ਬਾਣੀਆਂ ਨੂੰ ਵੱਖ ਵੱਖ ਜਿਲਦਾਂ ਵਿਚ ਵੰਡ ਦਿਤਾ ਜਾਏ।" ਭਾਈ ਮਹਿਤਾਬ ਸਿੰਘ ਜੀ ਆਪਣੇ ਕਾਰਜ ਵਿਚ ਸਫ਼ਲ ਰਹੇ ਅਤੇ ਭਾਈ ਮਨੀ ਸਿੰਘ ਦੀ ਬੀੜ ਜਿਉਂ ਦੀ ਤਿਉਂ ਰਹਿਣ ਦਿਤੀ ਗਈ। ਇਸ ਸਬੰਧੀ ਵਿਵਾਦ ਵੀ ਕੁਝ ਸਮੇਂ ਲਈ ਖ਼ਤਮ ਹੋ ਗਿਆ।

ਉਪਰੋਕਤ ਵਿਵਾਦ ਮੁੜ ਸ਼ੁਰੂ ਹੋ ਗਿਆ ਜਦੋਂ ਸਿੰਘ ਸਭਾ ਲਹਿਰ ਦੇ ਜਨਮ ਮਗਰੋਂ ਸੁਧਾਰਵਾਦੀ ਜੋਸ਼ ਮੁੜ ਪ੍ਰਗਟ ਹੋਇਆ। ਪਰੰਪਰਾਵਾਦੀ ਇਹ ਮੰਨਦੇ ਸਨ ਕਿ ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਗੁਰੂ ਸਾਹਿਬ ਨੇ ਆਪ ਰਚੀਆਂ ਹਨ। ਇਨ੍ਹਾਂ ਪਰੰਪਰਾਵਾਂ ਵਿਚ ਡਾ. ਤ੍ਰਿਲੋਚਨ ਸਿੰਘ, ਭਾਈ ਰਣਧੀਰ ਸਿੰਘ ਰਿਸਰਚ ਸਕਾਲਰ, ਡਾ. ਧਰਮਪਾਲ ਸਿੰਘ ਆਸ਼ਤਾ,

ਡਾ. ਹਰਭਜਨ ਸਿੰਘ, ਡਾ. (ਕੁਮਾਰੀ) ਪ੍ਰਸਿੰਨੀ ਸਹਿਗਲ ਅਤੇ ਡਾ. ਮਹੀਪ ਸਿੰਘ ਆਦਿ ਸ਼ਾਮਲ ਹਨ। ਪਰ ਉਹ ਵਿਦਵਾਨ ਜੋ ਇਹ ਮੰਨਦੇ ਹਨ ਕਿ ਦਸਮ ਗ੍ਰੰਥ ਵਿਚਲੀਆਂ ਰਚਨਾਵਾਂ ਵਿਚੋਂ ਕੁਝ ਗੁਰੂ ਸਾਹਿਬ ਦੀਆਂ ਹਨ ਅਤੇ ਬਾਕੀ ਦੀਆਂ ਦਰਬਾਰੀ ਕਵੀਆਂ ਦੀਆਂ, ਇਨ੍ਹਾਂ ਵਿਦਵਾਨਾਂ ਵਿਚ ਪੰਚ ਖ਼ਾਲਸਾ ਭਸੌੜ ਦੇ ਵਿਦਵਾਨ, ਗਿਆਨੀ ਲਾਲ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ, ਹਰਨਾਮ ਸਿੰਘ ਵੱਲਭ ਅਤੇ ਡਾ. ਰਤਨ ਸਿੰਘ ਜੱਗੀ ਆਦਿ ਸ਼ਾਮਲ ਹਨ। ਦੋਵੇਂ ਧਿਰਾਂ ਆਪੋ ਆਪਣੇ ਵਿਚਾਰਾਂ ਉਤੇ ਪਰਪਕ ਹਨ।

ਡਾ. ਮਹੀਪ ਸਿੰਘ ਰਚਨਾਵਾਂ ਦੀ ਅੰਦਰਲੀ ਗਵਾਹੀ ਦੇ ਆਧਾਰ ਉਤੇ ਆਪਣਾ ਮਤ ਪੇਸ਼ ਕਰਦੇ ਹਨ। ਉਨ੍ਹਾਂ ਨੇ ਇਹ ਨੁਕਤੇ ਸਾਹਮਣੇ ਲਿਆਂਦੇ ਹਨ :

1. ਦਸਮ ਗ੍ਰੰਥ ਦੀਆਂ ਕੁਝ ਰਚਨਾਵਾਂ ਵਿਚ ਕਵੀ ਦੇ ਨਾਂ ਦਾ ਉਲੇਖ ਨਹੀਂ ਜਿਵੇਂ ਜਾਪੁ ਸਾਹਿਬ, ਅਕਾਲ ਉਸਤਤ, ਬਚਿਤਰ ਨਾਟਕ ਵਿਚਲੀ 'ਅਪਨੀ ਕਥਾ', ਚੰਡੀ ਚਰਿਤ੍ਰ ਦੋਵੇਂ ਭਾਗ, ਚੰਡੀ ਦੀ ਵਾਰ, ਸ਼ਸਤਰ ਨਾਮ ਮਾਲਾ, ਸਫੋਟਕ ਕਬਿਤ ਸਵਯੇ ਅਤੇ ਸ਼ਬਦ ਹਜ਼ਾਰੇ। ਇਹ ਰਚਨਾਵਾਂ ਸਾਡੇ ਮਨ ਵਿਚ ਉਨ੍ਹਾਂ ਦੇ ਕਰਤ੍ਰਿਤਵ ਬਾਰੇ ਕੋਈ ਸ਼ਕ ਨਹੀਂ ਉਪਜਾਂਦੀਆਂ।
2. ਪਰ ਕੁਝ ਰਚਨਾਵਾਂ ਐਸੀਆਂ ਹਨ ਜਿਨ੍ਹਾਂ ਵਿਚ ਇਕ ਤੋਂ ਵਧੀਕ ਕਵੀਆਂ ਦੇ ਨਾਂ ਮਿਲਦੇ ਹਨ ਜਿਵੇਂ ਅਵਤਾਰਾਂ ਅਤੇ ਚਰਿਤਰੋਪਯਾਨ ਵਿਚ। ਕਵੀਆਂ ਦੇ ਨਾਂ ਹਨ ਸ਼ਯਾਮ, ਰਾਮ ਅਤੇ ਕਾਲ। ਸ਼ੈਲੀ ਅਤੇ ਕ੍ਰਮ ਦੋਵੇਂ ਹੀ ਇਸ ਤੱਥ ਨੂੰ ਪ੍ਰਗਟ ਕਰਦੇ ਹਨ ਕਿ ਇਨ੍ਹਾਂ ਸਾਰੇ ਨਾਵਾਂ ਦੀ ਵਰਤੋਂ ਇਕੋ ਕਵੀ ਨੇ ਕੀਤੀ ਹੈ। ਇਸ ਤੋਂ ਛੁੱਟ ਕਈ ਥਾਵਾਂ ਤੇ ਸ਼ਬਦਾਵਲੀ ਦੀ ਸਮਾਨਤਾ ਵੀ ਇਹੋ ਪ੍ਰਭਾਵ ਪੈਦਾ ਕਰਦੀ ਹੈ।
3. ਕਈ ਰਚਨਾਵਾਂ ਵਿਚ ਸ੍ਵੈ-ਜੀਵਨੀ ਦੇ ਸਰੋਤ ਮਿਲਦੇ ਹਨ ਜਿਵੇਂ ਕ੍ਰਿਸ਼ਨਾਵਤਾਰ ਦੇ 231ਵੇਂ ਅਤੇ 2479ਵੇਂ ਬੰਦਾਂ ਵਿਚ ਅਤੇ ਚਰਿਤਰੋਪਾਖਯਾਨ ਦੇ 16ਵੇਂ 21ਵੇਂ 22ਵੇਂ, 23ਵੇਂ, 49ਵੇਂ ਅਤੇ 71ਵੇਂ ਬੰਦਾਂ ਵਿਚ।
4. ਦਰਬਾਰੀ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਗੁਰੂ ਪ੍ਰਤੀ ਆਪਣਾ ਆਭਾਰ ਪ੍ਰਗਟ ਕੀਤਾ ਹੈ, ਪਰ ਦਸਮ ਗ੍ਰੰਥ ਦੀ ਬਾਣੀ ਵਿਚ ਇਹੋ ਜਿਹਾ ਪ੍ਰਗਟਾਉ ਕਿਤੇ ਵੀ ਨਹੀਂ ਮਿਲਦਾ।

ਚਰਿਤਰੋਪਾਖਯਾਨ : ਬਾਰੇ ਆਪਣੇ ਸ਼ੋਧ-ਪ੍ਰਬੰਧ "ਦੀ ਪੋਇਟਰੀ ਆਫ਼ ਦਸਮ ਗ੍ਰੰਥ" ਵਿਚ ਡਾ. ਧਰਮਪਾਲ ਆਸ਼ਟਾ ਨੇ ਇਹ ਲਿਖਿਆ ਹੈ : "ਪਾਖਯਾਨ ਚਰਿਤਰ ਦਾ ਮਨੋਰਥ ਨੈਤਿਕ ਹੈ ਅਤੇ ਪਾਠਕਾਂ ਲਈ ਚੰਗੀਆਂ ਮੰਦੀਆਂ ਉਦਾਹਰਣਾਂ ਦੇ ਕੇ ਉਨ੍ਹਾਂ ਦੇ ਇਖ਼ਲਾਕੀ ਮਿਆਰ ਨੂੰ ਉਚਾ ਚੁਕਣਾ ਪ੍ਰਤੀਤ ਹੁੰਦਾ ਹੈ ਤਾਂ ਜੋ ਉਹ ਚੰਗੇਰੇ ਆਚਾਰ ਵਲ ਪ੍ਰੇਰਤ ਹੋ ਸਕਣ ਜਾਂ ਉਨ੍ਹਾਂ ਨੂੰ ਦੁਸ਼ਟ ਅਤੇ ਚਰਿੱਤਰਹੀਣ ਔਰਤਾਂ ਦੀਆਂ ਚਾਲਾਂ ਵਿਰੁਧ ਤਾੜਨਾ ਕੀਤੀ ਜਾ ਸਕੇ।"

ਡਾ. ਰਤਨ ਸਿੰਘ ਜੱਗੀ ਨੇ ਆਪਣੀ ਪ੍ਰਸੰਸਾਜਨਕ ਰਚਨਾ "ਦਸਮ ਗ੍ਰੰਥ ਦੀ ਪੌਰਾਣਿਕ

ਪ੍ਰਸ਼ਟਭੂਮ" ਵਿਚ ਦੋਹਾਂ ਧਿਰਾਂ ਦੇ ਵਿਦਵਾਨਾਂ ਦੇ ਵਿਚਾਰਾਂ ਨੂੰ ਆਲੋਚਨਾਤਮਕ ਦ੍ਰਿਸ਼ਟੀ ਨਾਲ ਰੀਵੀਊ ਕੀਤਾ ਹੈ ਅਤੇ ਇਹ ਸਿੱਟਾ ਕਢਿਆ ਹੈ ਕਿ ਦਸਮ ਗ੍ਰੰਥ ਦੀਆਂ ਸਾਰੀਆਂ ਪੋਰਾਣਿਕ ਰਚਨਾਵਾਂ ਗੁਰੂ ਜੀ ਦੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਹਨ ਅਤੇ ਗੁਰੂ ਜੀ ਦੀਆਂ ਕਦਾਚਿਤ ਨਹੀਂ ਹੋ ਸਕਦੀਆਂ। ਉਨ੍ਹਾਂ ਅਨੁਸਾਰ ਇਨ੍ਹਾਂ ਰਚਨਾਵਾਂ ਦੀ ਉਪਜ ਲਈ ਮਿਲੀ ਪ੍ਰੇਰਨਾ ਗੁਰੂ ਜੀ ਦੀ ਸ਼ਖਸੀਅਤ ਅਤੇ ਸਿਖ ਪਰੰਪਰਾ ਨਾਲ ਮੇਲ ਨਹੀਂ ਖਾਂਦੀ। ਇਸ ਤੋਂ ਇਲਾਵਾ ਇਹ ਰਚਨਾਵਾਂ ਕਾਵਿਕ ਦੋਸ਼ਾਂ ਨਾਲ ਭਰਪੂਰ ਹਨ ਅਤੇ ਸੰਕਲਨ ਕਰਤਾ ਅਤੇ ਸੰਪਾਦਿਕ ਕਈ ਥਾਵਾਂ ਤੇ ਤਬਦੀਲੀਆਂ ਕਰਦੇ ਰਹੇ ਹਨ। ਕਵੀਆਂ ਦੇ ਦਰਬਾਰੀ ਝੁਕਾ ਕਾਫ਼ੀ ਸਪਸ਼ਟਤਾ ਨਾਲ ਪ੍ਰਗਟ ਹੁੰਦੇ ਹਨ। ਗੁਰੂ ਜੀ ਦੇ ਬਵੰਜਾ ਕਵੀਆਂ ਦੀ ਸੂਚੀ ਵਿਚ ਪੋਰਾਣਿਕ ਰਚਨਾਵਾਂ ਵਿਚ ਕਈ ਵਾਰ ਮਿਲਦੇ ਨਾ ਰਾਮ ਅਤੇ ਸ਼ਯਾਕ ਸ਼ਾਮਲ ਹਨ।

ਗੁਰੂ ਗੋਬਿੰਦ ਸਿੰਘ ਨੇ ਸਿਖਾਂ ਲਈ ਜਿਹੜੀ ਰਹਿਤ ਦਸੀ ਹੈ, ਉਹ ਪਹਿਲੇ ਗੁਰੂ ਸਾਹਿਬਾਨ ਦੇ ਵਿਚਾਰਾਂ ਨਾਲ ਪੂਰੀ ਪੂਰੀ ਮੇਲ ਖਾਂਦੀ ਹੈ। ਉਨ੍ਹਾਂ ਦੀ ਬਾਣੀ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੀ ਸਪਿਰਿਟ ਅਨੁਸਾਰ ਹੀ ਹੋ ਸਕਦੀ ਸੀ। ਉਨ੍ਹਾਂ ਦੀ ਰਚਨਾ ਵਿਚ ਅਕਾਲ ਪੁਰਖ, ਸਤਿਗੁਰੂ, ਗੁਰਮੁਖ ਅਤੇ ਪ੍ਰਭੂ ਦੇ ਨਾਮ ਦੀ ਹੀ ਉਸਤਤੀ ਹੋ ਸਕਦੀ ਸੀ, ਜਿਵੇਂ ਕਿ ਆਦਿ ਗ੍ਰੰਥ ਵਿਚ ਦੂਜੇ ਗੁਰੂ ਸਾਹਿਬਾਨ ਦੀ ਰਚਨਾ ਵਿਚ ਹੈ। ਇਸ ਲਈ ਉਨ੍ਹਾਂ ਦੇ ਨਾਂ ਨਾਲ ਚਾਲਬਾਜ਼ ਔਰਤਾਂ ਦੇ ਚਰਿਤਰਾਂ ਭਾਵ ਤ੍ਰਿਯਾ ਚਰਿਤਰਾਂ ਨੂੰ ਜੋੜਨਾ ਇਕ ਭੁਲ ਹੋਵੇਗੀ। ਲੋਕਾਂ ਦੇ ਇਖ਼ਲਾਕੀ ਮਿਆਰ ਨੂੰ ਉਚਾ ਕਰਨ ਦਾ ਕਾਰਨ ਦਸਣਾ ਬਿਲਕੁਲ ਠੀਕ ਨਹੀਂ ਬੈਠਦਾ। ਕਾਮੀ ਔਰਤਾਂ ਦੀਆਂ ਇਹੋ ਜਿਹੀਆਂ ਕਹਾਣੀਆਂ, ਮਿਆਰ ਨੂੰ ਉਚਾ ਕਰਨ ਦੀ ਥਾਂ, ਨੌਜਵਾਨਾਂ ਦੇ ਆਚਰਣ ਨੂੰ ਡੇਗ ਸਕਦੀਆਂ ਹਨ ਅਤੇ ਕੌਮ ਲਈ ਹਾਨੀਕਾਰਕ ਸਾਬਤ ਹੋ ਸਕਦੀਆਂ ਹਨ।

ਗੁਰਦੇਵ ਦੀ ਇਖ਼ਲਾਕੀ ਮਹਾਨਤਾ ਦਾ ਪਤਾ ਹੇਠ ਲਿਖੀਆਂ ਸਾਖੀਆਂ ਤੋਂ ਲਗ ਜਾਂਦਾ ਹੈ :

(ੳ) ਜਦੋਂ ਗੁਰੂ ਤੁਰਕਾਂ ਨਾਲ ਲੜਾਈਆਂ ਵਿਚ ਰੁਝੇ ਹੋਏ ਸਨ ਤਾਂ ਕੁਝ ਸਿਖ ਉਹਨਾਂ ਪਾਸ ਆਏ ਅਤੇ ਬੇਨਤੀ ਕੀਤੀ, "ਸਚੇ ਪਾਤਸ਼ਾਹ, ਤੁਰਕ ਤਾਂ ਹਿੰਦਵਾਣੀਆਂ ਨੂੰ ਭੋਗਦੇ ਰਹੇ ਹਨ, ਜੇ ਸਿਖ ਇਸਦਾ ਬਦਲਾ ਲੈਣ ਤਾਂ ਚੰਗਾ ਹੈ। ਗੁਰਾਂ ਨੇ ਕਿਉਂ ਮਨ੍ਹਾਂ ਕੀਤਾ ਹੈ ?" ਤਾਂ ਗੁਰੂ ਜੀ ਨੇ ਬਚਨ ਕੀਤਾ, "ਭਾਈ ਸਿਖੋ ਇਹ ਪੰਥ ਅਸਾਂ ਉਚੇ ਖੜਨਾ ਹੈ, ਨੀਵਾਂ ਨਹੀਂ ਖੜਨਾ, ਇਸ ਲਈ ਨੀਚਾਂ ਦੀ ਰੀਸ ਨਹੀਂ ਕਰਨੀ।"

(ਅ) ਰਵਾਲਸਰ ਦੇ ਮੇਲੇ ਤੇ ਚੰਬਾ ਦੇ ਰਾਜਾ ਦੀ ਸਪੁਤਰੀ ਪਦਮਨੀ ਜਦੋਂ ਸ਼ਰਧਾ-ਭਾਵ ਨਾਲ ਗੁਰੂ ਜੀ ਦੇ ਦਰਸ਼ਨ ਨੂੰ ਗਈ ਅਤੇ ਸਤਿਕਾਰ ਸਹਿਤ ਗੁਰੂ-ਚਰਨਾਂ ਉਤੇ ਨਿਵੀਂ ਤਾਂ ਗੁਰੂ ਜੀ ਨੇ ਆਪਣੀ ਕਮਾਨ ਨਾਲ ਰਾਜ-ਪੁਤਰੀ ਦੇ ਮੋਢੇ ਤੇ ਥਾਪੜਾ ਦਿਤੀ। ਇਸਤੇ ਪਦਮਨੀ ਨੇ ਕਿਹਾ, "ਮਹਾਰਾਜ, ਮੈਂ ਤੁਹਾਡੀ ਸਿਖ ਹਾਂ, ਤੁਸੀਂ ਆਪਣੇ ਹਸਤ-ਕਮਲਾਂ ਨਾਲ ਥਾਪੜੀ ਕਿਉਂ ਨਹੀਂ ਦਿੱਤੀ ?" ਗੁਰੂ ਜੀ ਨੇ ਉਤਰ

ਦਿਤਾ, " ਮੈਂ ਆਪਣੇ ਹਥਾਂ ਨਾਲ ਆਪਣੇ ਮਹਿਲਾਂ ਤੋਂ ਬਿਨਾਂ ਹੋਰ ਕਿਸੇ ਨਹੀਂ ਛੂਹਿਆ।"

(ਣ) ਇਕ ਵੇਰੀ ਜਦੋਂ ਪਹਾੜੀ ਰਾਜਿਆਂ ਅਤੇ ਮੁਗਲਈ ਫੌਜਾਂ ਨੇ ਆਨੰਦਪੁਰ ਦੇ ਆਲੇ ਦੁਆਲੇ ਘੇਰਾ ਪਾ ਲਿਆ ਤਾਂ ਸਿਖ ਵੀ ਬੜੀ ਬਹਾਦਰੀ ਨਾਲ ਲੜੇ। ਲੜਾਈ ਲੜਦਿਆਂ ਪੰਦਰਾਂ ਦਿਨ ਬੀਤ ਗਏ। ਅੰਨ ਘਟ ਗਿਆ। ਗੁਰੂ ਜੀ ਖ਼ਾਲਸੇ ਦੇ ਸਿਦਕ ਨੂੰ ਵੇਖਣ ਲਈ ਖ਼ਜ਼ਾਨਾ ਕਢਵਾ ਕੇ ਸਤਲੁਜ ਦਰਿਆ ਵਿਚ ਸੁਟਵਾਣ ਲਗੇ। ਸਿਖ ਵੀ ਅੰਨ ਦੀ ਘਾਟ ਕਾਰਨ ਬਹਤ ਭੁਖੇ ਰਹਿਣ ਲਗੇ। ਸਭ ਪਾਸਿਓਂ ਪੁਕਾਰ ਉਠਣ ਲਗੀ, "ਗੁਰੂ ਜੀ, ਰਖ ਲੈਣਾ" । ਇਕ ਦਿਨ ਮਾਤਾ ਜੀ ਨੇ ਆਕੇ ਗੁਰੂ ਜੀ ਨੂੰ ਕਿਹਾ, "ਤੁਸੀਂ ਇਹ ਕੀ ਸਿਖਾਂ ਦੇ ਮਾਰਣ ਦਾ ਉਪਾਉ ਕੀਤਾ ਹੈ ? ਸਿਖ ਲੜਦੇ ਹਨ, ਵੈਰੀ ਦੇ ਸਿਰ ਤੇ ਕੜਕਦੇ ਹਨ ਅਤੇ ਫਿਰ ਭੁਖ ਵਰਤ ਰਹੀ ਹੈ ਅਤੇ ਤੁਸੀਂ ਧਨ ਦੇ ਖ਼ਜ਼ਾਨੇ ਦਰਿਆ ਵਿਚ ਗਿਰਵਾ ਰਹੇ ਹੋ। ਸਿਖਾਂ ਨੇ ਕੀ ਗੁਨਾਹ ਕੀਤਾ ਹੈ ? ਪਾਉ ਪਾਉ ਅੰਨ ਖਾਣ ਨੂੰ ਮਿਲਦਾ ਹੈ, ਫਿਰ ਉਹ ਰਣਭੂਮੀ ਵਿਚ ਕਿਵੇਂ ਲੜਨਗੇ ? ਤਾਂ ਗੁਰੂ ਜੀ ਬੋਲੇ, "ਇਹ ਪੰਥ ਕਰਤਾਰ ਦੇ ਹੁਕਮ ਨਾਲ ਹੋਇਆ ਹੈ। ਪੰਥ ਵਧਾਣਾ ਹੈ, ਗਾਲਣਾ ਨਹੀਂ। ਜਿਸ ਦਿਨ ਪੂਜਾ ਦੇ ਖ਼ਜ਼ਾਨੇ ਲਗੇ ਖਾਵਣ, ਨਿਰਸੰਦੇਹ ਘਾਟਾ ਹੀ ਘਾਟਾ ਹੋਵੇਗਾ। ਪੂਜਾ ਦਾ ਧਨ ਜ਼ਹਿਰ ਹੈ। ਜੋ ਖਾਵੇਗਾ ਸੋ ਦਗਧ ਹੋ ਜਾਵੇਗਾ। ਮੈਂ ਪੰਥ ਯੁੱਧ ਵਾਸਤੇ ਖੜਾ ਕੀਤਾ ਹੈ, ਭੁਖਾ ਨੰਗਾ ਹੀ ਭਲਾ ਹੈ, ਪਰ ਮੈਂ ਨਰਕ ਨਹੀਂ ਪਾਵਣਾ ਅਤੇ ਬੁਰਾ ਨਹੀਂ ਕਰਨਾ। ਜੈਸੇ ਹਮ ਤੇਰੇ ਪੁੱਤਰ ਹਾਂ, ਤੂੰ ਮਾਤਾ ਸਾਨੂੰ ਜ਼ਹਿਰ ਦੇਵੇਂ, ਕਿਉਂ, ਦੇ ਸਕਦੀ ਹੈ ?" ਮਾਤਾ ਜੀ ਨੇ ਆਖਿਆ, "ਮਾਂ ਕਦੇ ਵੀ ਆਪਣੇ ਪੁੱਤਰ ਨੂੰ ਜ਼ਹਿਰ ਨਹੀਂ ਦੇ ਸਕਦੀ।" ਤਦੋਂ ਗੁਰੂ ਜੀ ਨੇ ਕਿਹਾ, "ਅਸੀਂ ਵੀ ਸਿਖਾਂ ਪੁੱਤਾਂ ਨੂੰ ਪੂਜਾ ਦਾ ਜ਼ਹਿਰ ਨਹੀਂ ਦੇਣਾ।"

ਇਹੋ ਜਿਹਾ ਗੁਰੂ ਕਦੇ ਵੀ ਚਰਿਤਰੋਪਾਖਯਾਨ ਦਾ ਕਰਤਾ ਨਹੀਂ ਕਿਹਾ ਜਾ ਸਕਦਾ, ਜਿਨ੍ਹਾਂ ਵਿਚ ਚਾਲਬਾਜ਼ ਇਸਤਰੀਆਂ ਦੀਆਂ ਚਰਿਤਰਹੀਨ ਚਾਲਾਂ ਦਰਜ ਹੋਣ।

**ਗੁਰੂ ਗ੍ਰੰਥ ਸਾਹਿਬ-ਅਸਲੀ ਕਸਵੱਟੀ**

ਗੁਰੂ ਗੋਬਿੰਦ ਸਿੰਘ ਜੀ ਨੇ ਆਪ ਗ੍ਰੰਥ ਸਾਹਿਬ ਅਥਵਾ ਆਦਿ ਗ੍ਰੰਥ ਨੂੰ ਗੁਰੂਤਵ ਪ੍ਰਦਾਨ ਕੀਤਾ। ਆਪਣੀ ਰਚਨਾ ਨੂੰ ਉਨ੍ਹਾਂ ਨੇ ਇਕ ਕਾਵਿਕ ਅਭਿਆਸ ਜਾਂ ਕਾਵਿਕ ਖੇਡ ਆਖਿਆ। ਪਰ ਇਹ ਪੱਕਾ ਪਤਾ ਨਹੀਂ ਕਿ ਆਪਣੇ ਗ੍ਰੰਥ ਵਿਚ ਉਨ੍ਹਾਂ ਨੇ ਕਿਹੜੀਆਂ ਰਚਨਾਵਾਂ ਸ਼ਾਮਲ ਕੀਤੀਆਂ। ਇਹ ਕਹਿਣਾ ਠੀਕ ਨਹੀਂ ਭਾਸਦਾ ਕਿ ਭਾਈ ਮਨੀ ਸਿੰਘ ਆਪਣੀ ਬੀੜ ਵਿਚ ਗੁਰਦੇਵ ਦੀਆਂ ਸਾਰੀਆਂ ਰਚਨਾਵਾਂ ਸ਼ਾਮਲ ਕਰ ਸਕੇ ਸਨ। ਉਨ੍ਹਾਂ ਨੇ ਕੇਵਲ ਉਹ ਹੀ ਰਚਨਾਵਾਂ ਲਈਆਂ ਜਿਹੜੀਆਂ ਉਸ ਸਮੇਂ ਪ੍ਰਾਪਤ ਸਨ। ਜੇ ਉਨ੍ਹਾਂ ਦੇ ਨੇੜੇ ਸਮਕਾਲੀਆਂ ਨੇ ਉਨ੍ਹਾਂ ਦੀ ਬੀੜ ਦੀਆਂ ਕੁਝ ਰਚਨਾਵਾਂ ਦੀ ਪ੍ਰਮਾਣਿਕਤਾ ਉਤੇ ਸ਼ੱਕ ਕੀਤਾ, ਤਾਂ ਇਹ ਸ਼ਕ

ਜਾਇਜ਼ ਹੈ। ਉਨ੍ਹਾਂ ਕੋਲ ਇਕ ਵੱਡੀ ਕਸਵੱਟੀ ਵੀ ਸੀ ਅਤੇ ਉਹ ਕਸਵੱਟੀ ਗੁਰਬਾਣੀ ਸੀ, ਜਿਸ ਵਿਚੋਂ ਗੁਰੂ ਆਪ ਬੋਲਦਾ ਹੈ। ਇਹ ਗੁਰੂ ਗ੍ਰੰਥ ਸਾਹਿਬ ਹਨ ਜੋ ਹੁਣ ਵੀ ਅਤੇ ਹੋਣ ਵਾਲੇ ਸਰਬ ਸਮਿਆਂ ਵਿਚ ਗੁਰੂ ਸਾਹਿਬਾਨ ਦੇ ਜੀਵਨ-ਸਮਾਚਾਰਾਂ ਜਾਂ ਉਨ੍ਹਾਂ ਦੇ ਨਾਂ ਉਤੇ ਮਿਲਦੀਆਂ ਹਦਾਇਤਾਂ ਦੀ ਪ੍ਰਮਾਣਿਕਤਾ ਨੂੰ ਪਰਖਣ ਦੀ ਕਸਵੱਟੀ ਰਹਿਣਗੇ। ਗੁਰੂ ਤਾਂ ਸਦਾ ਅਭੁਲ ਹੈ ਤੇ ਸਿਖ ਤਾਂ ਭੁਲਣਹਾਰ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ, ਜਿਸਨੂੰ ਖਸਮ ਕੀ ਬਾਣੀ ਕਿਹਾ ਗਿਆ ਹੈ, ਹਰ ਗਲ ਨੂੰ ਜਾਚਣਾ ਠੀਕ ਹੈ।

ਗੁਰੂ ਨਾਨਕ ਦੇਵ ਦੀ ਜੋਤੀ ਨੇ ਉਨ੍ਹਾਂ ਦੇ ਸਭ ਉਤਰਾਧਿਕਾਰੀਆਂ ਨੂੰ ਰੁਸ਼ਨਾਇਆ ਹੈ। ਇਸ ਤੱਥ ਨੂੰ ਸਤਾ ਬਲਵੰਡ ਦੀ ਵਾਰ ਵਿਚ ਭਲੀ ਭਾਂਤ ਪ੍ਰਗਟ ਕੀਤਾ ਗਿਆ ਹੈ ਜਿਹੜੀ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਨੇ ਆਪ ਵੀ ਇਸ ਤੱਥ ਦਾ ਵਰਣਨ ਬਚਿੱਤਰ ਨਾਟਕ ਵਿਚ ਕੀਤਾ ਹੈ। ਜੇ ਸਭ ਗੁਰੂ ਸਾਹਿਬਾਨ ਦੀ ਕਾਇਆ ਵਿਚ ਇਕੋ ਗੁਰੂ ਨਾਨਕ ਦੇਵ ਜੀ ਹਨ, ਸਿਖ ਵਿਚਾਰਾਂ ਦੀ ਏਕਤਾ ਵਿੱਚ ਬਾਕੀ ਉਕਾ ਹੀ ਕੋਈ ਸ਼ਕ ਨਹੀਂ ਰਹਿ ਜਾਂਦਾ। ਸਭ ਗੁਰੂ ਸਾਹਿਬਾਨ ਦੀ ਬਾਣੀ ਵਿਚ ਅਤੇ ਬਚਨਾਂ ਵਿਚ ਇਕੋ ਸਪਿਰਿਟ ਕੰਮ ਕਰ ਰਹੀ ਹੈ। ਜੇ ਦਸਮ ਗ੍ਰੰਥ ਦੀ ਕੋਈ ਰਚਨਾ ਗੁਰੂ ਗ੍ਰੰਥ ਸਾਹਿਬ ਦੀ ਸਪਿਰਿਟ ਦੇ ਅਨੁਕੂਲ ਨਹੀਂ ਹੈ, ਉਹ ਦਸਮ ਪਾਤਸ਼ਾਹ ਦੀ ਰਚਨਾ ਨਹੀਂ ਹੋ ਸਕਦੀ। ਦਰਬਾਰੀ ਕਵੀਆਂ ਦੀਆਂ ਰਚਨਾਵਾਂ ਵਿਸ਼ਾਲ ਅਤੇ ਵਿਭਿੰਨ ਸਾਹਿਤਕ ਅਭਿਆਸ ਪ੍ਰਗਟ ਕਰਦੀਆਂ ਹਨ। ਉਨ੍ਹਾਂ ਵਿਚੋਂ ਕੁਝ ਨਾਂ ਦਸਮ ਗ੍ਰੰਥ ਦੀਆਂ ਰਚਨਾਵਾਂ ਵਿਚ ਮਿਲ ਜਾਂਦੇ ਹਨ।

ਦਸਮ ਗ੍ਰੰਥ ਦੀਆਂ ਕਈ ਰਚਨਾਵਾਂ ਤ੍ਰੈਮੂਰਤੀ ਉਨਾਂ ਦੇ ਅਵਤਾਰਾਂ ਅਤੇ ਦੇਵੀ ਦੁਰਗਾ ਨਾਲ ਸਬੰਧਤ ਹਨ। ਪਹਿਲਾਂ ਸਾਨੂੰ ਗੁਰੂ ਗ੍ਰੰਥ ਸਾਹਿਬ ਦੇ ਦੇਵੀਆਂ ਦੇਵਤਿਆਂ ਬਾਰੇ ਵਿਚਾਰ ਜਾਣ ਲੈਣੇ ਚਾਹੀਦੇ ਹਨ :

1. ਬ੍ਰਹਮਾ ਬਿਸਨੁ ਤ੍ਰੈਮੂਰਤਿ ਤ੍ਰਿਗੁਣਿ ਭਰਮਿ ਭੁਲਾਈ।

(ਰਾਮਕਲੀ ਮ. 3 ਪੰਨਾ 909)

2. ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ।
ਅੰਤ ਨਾ ਪਾਵਹਿ ਅਲਖ ਅਭੇਵਾ।

(ਮਾਰੂ ਮ. 3, ਪੰਨਾ 1053)

3. ਮਹਿਮਾ ਨਾ ਜਾਨਹਿ ਬੇਦ। ਬ੍ਰਹਮ ਨਹੀ ਜਾਨਹਿ ਭੇਦ।
ਸੰਕਰਾ ਨਹੀਂ ਜਾਨਹਿ ਭੇਵ। ਖੋਜਤ ਹਾਰੇ ਦੇਵ।
ਦੇਵੀਆਂ ਨਹੀਂ ਜਾਨਹਿ ਮਹਮਾ ਸਭ ਊਪਰਿ ਅਲਖ ਪਾਰਬ੍ਰਹਮ।

(ਰਾਮਕਲੀ ਮ. 3, ਪੰਨਾ 894)

4. ਦੇਵੀ ਦੇਵਾ ਪੂਜੀਐ ਭਾਈ ਕਿਆ ਮਗਾ ਉ ਕਿਆ ਦੇਹਿ।
ਪਾਹੁਣ ਨੀਰਿ ਪਖਾਲੀਐ ਭਾਈ ਜਲ ਗਹਿ ਬੂਜਹਿ ਤੇਹਿ।

(ਸੋਰਠਿ ਮ. 1, ਪੰਨਾ 637)

ਗੁਰੂ ਗੋਬਿੰਦ ਸਿੰਘ ਜੀ ਨੇ ਆਪ ਵੀ ਲਿਖਿਆ ਹੈ :

1. ਇਕ ਬਿਨ ਦੂਸਰ ਸੋ ਨਾ ਚਿਨਾਰ ।

(ਸ਼ਬਦ ਹਜ਼ਾਰੇ)

2. ਬਿਨ ਕਰਤਾਰ ਨ ਕਿਰਤਮ ਮਾਨੋ ।
ਆਦਿ ਅਜੋਨ ਅਜੈ ਅਬਿਨਾਸੀ ਤਿ ਪਰਮੇਸਰ ਜਾਨੋ ।

(ਸ਼ਬਦ ਹਜ਼ਾਰੇ)

ਉਪਰ ਦਿੱਤੀਆਂ ਟੂਕਾਂ ਤੋਂ ਇਹ ਤੱਥ ਉਘੜਦਾ ਹੈ ਕਿ ਗੁਰੂ ਸਾਹਿਬਾਨ ਦਾ ਦੇਵੀਆਂ ਦੇਵਤਿਆਂ ਵਿਚ ਕੋਈ ਵਿਸ਼ਵਾਸ਼ ਨਹੀ ਸੀ । ਉਨ੍ਹਾਂ ਨੇ ਕਦੀ ਵੀ ਦੇਵੀ ਦੇਵਤਿਆਂ ਦੀ ਪੂਜਾ ਨਹੀਂ ਕੀਤੀ । ਵਿਸ਼ਨੂੰ ਦੇ ਚੌਬੀਸ ਅਵਤਾਰਾਂ, ਬ੍ਰਹਮਾ ਅਵਤਾਰਾਂ, ਰੁਦ੍ਰ ਅਵਤਾਰਾਂ ਅਤੇ ਚੰਡੀ ਚਰਿਤਰਾਂ ਬਾਰੇ ਕੇਵਲ ਇਹ ਭੀ ਕਿਹਾ ਜਾ ਸਕਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਦਾ ਕੇਵਲ ਕਾਵਿਕ ਅਭਿਆਸ ਸਨ । ਬਚਿਤਰ ਨਾਟਕ ਦੇ ਆਰੰਭ ਵਿਚ 'ਅਪਨੀ ਕਥਾ' ਵਿਚ ਉਨ੍ਹਾਂ ਨੇ ਸਪਸ਼ਟ ਲਿਖਿਆ ਹੈ :

ਜਿਹ ਜਿਹ ਬਿਧ ਜਨਮਨ ਸੁਧਿ ਆਈ ।
ਤਿਮ ਤਿਮ ਕਹੇ ਗ੍ਰੰਥ ਬਨਾਈ ।
ਪ੍ਰਥਮੇ ਬਤਜੁਗ ਕਿਹ ਬਿਧਿ ਕਹਾ ।
ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ।
ਪਹਿਲੇ ਚੰਡੀ ਚਰਿਤ੍ਰ ਬਨਾਯੋ ।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ।

ਉਪਰੋਕਤ ਵਿਚਾਰ ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਸਿਖਾਂ ਨੂੰ ਨੈਤਿਕ ਅਤੇ ਅਧਿਆਤਮਕ ਸਿਖਰ ਵਲ ਲੈ ਜਾਣਾ ਚਾਹੁੰਦੇ ਸਨ । ਉਹ ਨਹੀਂ ਸਨ ਚਾਹੁੰਦੇ ਕਿ ਕੋਈ ਵੀ ਸਿਖ ਦੂਜਿਆਂ ਦੇ ਦੁਸ਼ਟਤਾਭਰੇ ਅਤੇ ਚਰਿਤਰ ਹੀਨਤਾ ਵਾਲੇ ਕਰਮਾਂ ਦਾ ਮੋੜਵਾਂ ਜਵਾਬ ਦੇਣ । ਉਹ ਚਾਹੁੰਦੇ ਸਨ ਕਿ ਨੀਅਤ ਕੀਤੀ ਰਹਿਤ ਉਤੇ ਸਿੱਖ ਪੂਰਾ ਪੂਰਾ ਪਹਿਰਾ ਦੇਣ । ਉਨ੍ਹਾਂ ਨੇ ਆਪ ਲਿਖਿਆ ਹੈ :

1. ਕਾਮ ਕ੍ਰੋਧ ਹੰਕਾਰ ਲੋਭ, ਹੱਠ, ਮੋਹ ਨ ਮਨ ਸੋ ਲਯਾਵੈ ।
ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ।

(ਸ਼ਬਦ ਹਜ਼ਾਰੇ)

ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸੇ ਰਹਿਤ ਦਾ ਜ਼ਿਕਰ ਕਈ ਵਾਰ ਆਇਆ ਹੈ । ਕੁਝ ਟੂਕਾਂ ਹੇਠਾਂ ਦਿੰਦੇ ਹਾਂ :

1. ਇਸੁ ਦੇਹੀ ਅੰਦਰਿ ਪੰਜ ਚੋਰ ਵਸਹਿ ਕਾਮ ਕ੍ਰੋਧੁ ਲੋਭ ਮੋਹੁ ਅਹੰਕਾਰਾ ।

ਅੰਮ੍ਰਿਤੁ ਲੂਟਹਿ ਮਨਮੁਖ ਨਹੀਂ ਬੂਝਹਿ ਕੋਇ ਨ ਸੁਣੈ ਪੁਕਾਰਾ।

(ਸੋਰਠਿ ਮ. 3, ਪੰਨਾ 600)

2. ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ।
ਚਿਤ ਹਰਣੰ ਤ੍ਰੈ ਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ।

(ਸਹਸਕ੍ਰਿਤੀ ਸਲੋਕ ਮ. 5, ਪੰਨਾ 1350)

3. ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ।...
ਜੈਸਾ ਸੰਗਿ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ।

(ਆਸਾ ਮ. 5, ਪੰਨਾ 616)

4. ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ।

(ਗਉੜੀ ਸੁਖਮਨੀ ਮ. 5, ਪੰਨਾ 274)

5. ਪਰ ਘਰ ਰਾਵਣ ਜਾਹਿ ਸੇਈ ਲਾਜੀਅਹਿ,

(ਫੁਨਹੇ ਮ. 5, ਪੰਨਾ 1362)

ਇਹੋ ਜਿਹੀਆਂ ਕਈ ਹੋਰ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਹਨ। ਪਰ-ਇਸਤਰੀ ਨੂੰ ਭੋਗਣ ਦੇ ਕੀਤੇ ਕੁਕਰਮ ਬਾਰੇ ਗੁਰੂ ਸਾਹਿਬਾਨ ਦੇ ਵਿਚਾਰ ਬੜੇ ਸਪਸ਼ਟ ਹਨ। ਸਿਖ ਦੇ ਆਚਰਣ ਦਾ ਇਹ ਮਹੱਤਵ-ਪੂਰਨ ਪਖ ਹੈ। ਭਾਈ ਗੁਰਦਾਸ ਨੇ ਇਸਤਰੀ ਨੂੰ 'ਅਰਧ ਸ਼ਰੀਰੀ, ਮੋਖ ਦੁਆਰੀ ਕਿਹਾ ਹੈ। ਉਨ੍ਹਾਂ ਨੇ "ਏਕਾ ਨਾਰੀ ਜਤੀ ਹੋਇ" ਵਾਲੇ ਸੁਨਹਿਰੀ ਅਸੂਲ ਤੇ ਬਲ ਦਿਤਾ ਹੈ। ਉਨ੍ਹਾਂ ਅਨੁਸਾਰ ਪਰ ਇਸਤਰੀ ਮਾਂ ਦੇ ਰੂਪ ਵਿਚ ਵੇਖੀ ਜਾਏ ਜੇ ਉਹ ਉਮਰ ਵਿਚ ਵਡੀ ਹੈ ਅਤੇ ਭੈਣ ਜੇ ਉਹ ਉਮਰ ਵਿਚ ਲਗਭਗ ਬਰਾਬਰ ਹੈ ਅਤੇ ਧੀ ਜੇ ਉਹ ਉਮਰ ਵਿਚ ਛੋਟੀ ਹੈ। ਰਹਿਤਨਾਮਿਆਂ ਵਿਚ ਵੀ ਵਿਵਾਹਿਤ ਜੀਵਨ ਬਾਰੇ ਵਿਚਾਰ ਪ੍ਰਗਟਾਇਆਂ ਪਰ ਨਾਰੀ ਦੀ ਪਵਿਤਰਤਾ ਨੂੰ ਭੰਗ ਕਰਨ ਵਾਲੇ ਨੂੰ ਪਰਮ ਦੋਸ਼ੀ ਮੰਨਿਆ ਗਿਆ ਹੈ।

ਚਰਿਤਰੋਪਾਖਯਾਨ ਵਿਚ ਅਜਿਹੇ ਬਹੁਤ ਚਰਿਤਰ ਹਨ, ਜਿਨ੍ਹਾਂ ਵਿਚ ਦੂਜੇ ਮਰਦਾਂ ਨਾਲ ਇਸਤਰੀਆਂ ਦੇ ਕਾਮ-ਮਦ ਨਾਲ ਭਰੇ ਬੜੇ ਨੰਗੇ ਚਿਤਰ ਮਿਲਦੇ ਹਨ। ਕਈ ਥਾਂ ਤੇ ਬੋਲੀ ਵਿਚ ਵੀ ਢੇਰ ਨੰਗੇਜ਼ੇ ਹੈ ਅਤੇ ਸੁਧਾਰ ਦੀ ਕੋਈ ਗੱਲ ਨਹੀਂ ਮਿਲਦੀ। ਜਿਹੜੇ ਵਿਦਵਾਨ ਇਹ ਮੰਨਦੇ ਹਨ ਕਿ ਇਹ ਚਰਿਤਰ ਨੌਜਵਾਨਾਂ ਦੇ ਮਨਾਂ ਵਿਚ ਜਿਨਸੀ ਭੁਖ ਵਲੋਂ ਨਫ਼ਰਤ ਪੈਦਾ ਕਰਨਗੇ ਉਹ ਬੜੇ ਭੁਲੇਖੇ ਵਿਚ ਹਨ। ਨਫ਼ਰਤ ਦੀ ਥਾਂ ਉਹ ਕੁਕਰਮ ਕਰਨ ਵਲ ਵਧੇਰੇ ਉਤੇਜਿਤ ਹੋ ਸਕਦੇ ਹਨ। ਇਹ ਚਰਿਤਰ ਵਿਸ਼ੇ ਵਿਕਾਰਾਂ ਵਾਲੇ ਸਮਾਜ ਨੂੰ ਉਪਜਾ ਸਕਦੇ ਹਨ। ਉਹ ਸਿਖ ਸਿਧਾਂਤਾਂ ਦੇ ਬਿਲਕੁਲ ਉਲਟ ਹਨ ਅਤੇ ਇਸ ਲਈ ਖੰਡਨ ਕਰਨ ਦੇ ਯੋਗ ਹਨ। ਇਸ ਲਈ ਚਿਤਰੋਪਾਖਯਾਨ ਨਾ ਹੀ ਗੁਰੂ ਜੀ ਦੀ ਰਚਨਾ ਹੋ ਸਕਦੇ ਹਨ ਅਤੇ ਨਾ ਹੀ ਉਨ੍ਹਾਂ ਦਾ ਸਾਹਿਤਕ ਅਭਿਆਸ ਹੋ ਸਕਦਾ ਹੈ। ਹਕਾਇਤਾਂ ਦਾ ਵਿਸ਼ਾ ਵੀ ਚਰਿਤਰਾਂ ਵਾਲਾ ਹੈ। ਇਹ

ਫ਼ਾਰਸੀ ਭਾਸ਼ਾ ਵਿਚ ਹਨ। ਇਸ ਲਈ ਪੁਰਾਣੇ ਵਿਦਵਾਨਾਂ ਦੇ ਇਹ ਵਿਚਾਰ ਕਿ ਚਰਿਤਰੋਖਾਖਯਾਨ ਅਤੇ ਹਕਾਯਤਾਂ ਦਸਮ ਗ੍ਰੰਥ ਵਿਚੋਂ ਕਢ ਦੇਣੀਆਂ ਚਾਹੀਦੀਆਂ ਹਨ, ਬਿਲਕੁਲ ਠੀਕ ਹਨ।

## ਦਸਮ ਗ੍ਰੰਥ ਦੀਆਂ ਰਚਨਾਵਾਂ ਉਤੇ ਇਕ ਦ੍ਰਿਸ਼ਟੀ

### ਜਾਪੁ ਸਾਹਿਬ

ਜਿਵੇਂ ਜਾਪੁ ਗੁਰੂ ਗ੍ਰੰਥ ਸਾਹਿਬ ਦੀ ਮੁਢਲੀ ਰਚਨਾ ਹੈ, ਇਵੇਂ ਹੀ ਜਾਪੁ ਸਾਹਿਬ ਦਸਮ ਗ੍ਰੰਥ ਦੀ ਮੁਢਲੀ ਰਚਨਾ ਹੈ। ਇਸ ਬਾਣੀ ਉਤੇ ਸ੍ਰੀ ਮੁਖਵਾਕ ਪਾਤਸ਼ਾਹੀ ਦਸਵੀਂ ਲਿਖਿਆ ਹੋਇਆ ਹੈ, ਇਸ ਲਈ ਦਸਮ ਗੁਰੂ ਦੀ ਆਪਣੀ ਰਚਨਾ ਹੈ। ਇਹ ਬਾਣੀ ਨਿਤਨੇਮ ਅਨੁਸਾਰ ਅੰਮ੍ਰਿਤ ਵੇਲੇ ਜਪੁ ਦੇ ਨਾਲ ਹੀ ਪੜ੍ਹੀ ਜਾਂਦੀ ਹੈ। ਇਸ ਬਾਣੀ ਵਿਚ ਦਸ ਛੰਦਾਂ ਦੀ ਵਰਤੋਂ ਹੋਈ ਹੈ : ਛਪੈ, ਭੁਜੰਗ ਪ੍ਰਯਾਤ, ਚਾਚਰੀ, ਚਰਪਟ, ਰੂਆਲ, ਮਧੁਭਾਰ, ਭਗਵਤੀ, ਰਸਾਵਲ, ਹਰਿਬੋਲਮਨਾ ਅਤੇ ਏਕ ਅਛਰੀ। ਅੰਕਾਂ ਦੀ ਗਿਣਤੀ 199 ਹੈ। ਇਸਦੇ ਪਹਿਲੇ ਛੰਦ ਅਤੇ ਅੰਤ ਵਿਚ 'ਨੇਤ ਨੇਤ' ਸ਼ਬਦਾਂ ਦੀ ਵਰਤੋਂ ਹੋਈ ਹੈ। ਜਿਉਂ ਜਿਉਂ ਇਸ ਬਾਣੀ ਦਾ ਪਾਠ ਕੀਤਾ ਜਾਵੇ, ਪ੍ਰਭੂ-ਉਸਤਤੀ ਦੇ ਨਵੇਂ ਤੋਂ ਨਵੇਂ ਸ਼ਬਦ ਮਿਲਦੇ ਹਨ। ਇਸ ਲਿਹਾਜ਼ ਨਾਲ ਇਸ ਰਚਨਾ ਨੂੰ 'ਬ੍ਰਹਮ ਅਸਤੋਤਰ' ਕਿਹਾ ਜਾ ਸਕਦਾ ਹੈ। ਵਖ ਵਖ ਭਗਤੀ ਮਤਾ ਇਕ ਇਸ਼ਟ ਦੇਵ ਦੇ ਸਹੰਸਰ ਨਾਮੇ ਰਚੇ ਗਏ ਹਨ। ਇਸ ਤੱਥ ਨੂੰ ਮੁਖ ਰਖਦਿਆ ਇਹ ਵੀ ਇਕ 'ਨਾਮਾ' ਹੈ, ਇਸਨੂੰ ਮਾਲਾ ਵੀ ਕਿਹਾ ਜਾ ਸਕਦਾ ਹੈ। ਗੁਰੂ ਜੀ ਨੇ ਇਸ ਬਾਣੀ ਵਿਚ ਹਾਂ-ਵਾਚਕ ਅਤੇ ਨਾਂਹ-ਵਾਚਕ ਦੋਵੇਂ ਪ੍ਰਕਾਰ ਦੇ ਪ੍ਰਭੂ ਦੇ ਗੁਣਾਂ ਦਾ ਪ੍ਰਯੋਗ ਕੀਤਾ ਹੈ, ਪਰ ਬਹੁਤੇ ਵਿਸ਼ੇਸ਼ਣ ਨਾਂਹ-ਵਾਚਕ ਹਨ। ਪ੍ਰਭੂ ਦੇ ਸਰੂਪ ਦਾ ਵਰਣਨ ਨਾਂਹ-ਵਾਚਕ ਸ਼ਬਦਾਂ ਰਾਹੀਂ ਵਧੇਰੇ ਚੰਗੀ ਤਰ੍ਹਾਂ ਕੀਤਾ ਜਾ ਸਕਦਾ ਹੈ। ਦਸਮ ਪਾਤਸ਼ਾਹ ਨੇ ਇਸ ਮਨੋਰਥ ਲਈ ਕੁਝ ਨਾਂਹ-ਵਾਚਕ ਉਪਸਰਗਾਂ ਅਤੇ ਪਰਸਰਗਾਂ ਦੀ ਵਰਤੋਂ ਕਰਕੇ ਆਪਣੀ ਬਾਣੀ ਵਿਚ ਬਹੁਤ ਸਾਰੇ ਨਾਂਹ-ਵਾਚਕ ਸ਼ਬਦ ਜੋੜੇ ਹਨ। ਇਹ ਉਪਸਰਗ ਅਤੇ ਪਰਸਰਗ ਇਹ ਹਨ :

ਉਪਸਰਗ : ਨ, ਨਹ, ਨਹਿਨ, ਨਿ ਅਤੇ ਨੇ : ਅ, ਆ, ਅਨ, ਨਿਰ ਜਾਂ ਨ੍ਰਿ ਅਤੇ ਬਿ

ਪਰਸਰਗ : ਹੀਨ; ਬਿਹੀਨ, ਬਿਨਾ ਅਤੇ ਰਹਿਤ :

ਨਿਰਗੁਣ ਬ੍ਰਹਮਦੀ ਉਸਤਤ ਕਰਦਿਆਂ ਗੁਰਦੇਵ ਨੇ ਕਈ ਸ਼ਬਦਾਂ ਨੂੰ ਪ੍ਰੇਮ-ਉਨਮਾਦ ਵਿਚ ਮੁੜ ਦੁਹਰਾਇਆ ਹੈ। ਭਿੰਨ ਭਿੰਨ ਉਪਸਰਗਾਂ ਅਤੇ ਪਰਸਰਗਾਂ ਵਿਚ ਵੀ ਉਨਾਂ ਭਾਵਾਂ ਨੂੰ ਫਿਰ ਵਰਤਿਆ ਹੈ। ਨਿਰਗੁਣ ਬ੍ਰਹਮ ਦਰਸ਼ਨ ਦੇ ਜਿਹੜੇ ਵਿਸ਼ੇਸ਼ ਤੱਥ ਜਾਪੁ ਸਾਹਿਬ ਵਿਚੋਂ ਉਘੜਦੇ ਹਨ, ਉਹ ਇਸ ਪ੍ਰਕਾਰ ਹਨ :

1. ਨਿਰਗੁਣ ਬ੍ਰਹਮ ਦਾ ਕੋਈ ਸਾਨੀ ਨਹੀਂ (ਨਿਸਰੀਕ, ਮਾਨੂਪ, ਅਥੇ, ਅਨਾਥੇ)
2. ਉਹ ਸਦੀਵੀ ਹੈ ਅਤੇ ਕਾਲ ਤੋਂ ਰਹਿਤ ਹੈ। (ਅਕਾਲ, ਅੰਮ੍ਰਿਤ, ਅਭੇਜ, ਨਾ

ਉਸਦਾ ਕੋਈ ਆਦਿ ਹੈ ਨਾ ਅੰਤ ਅਨਾਦਿ, ਅਸੇਖ, ਅਭੰਗ, ਅਲੈ, ਨ੍ਰਭਗੀ, ਅਨਾਸ, ਆਫਿਨ, ਨ੍ਰਿਘਾਤੇ, ਅਨੰਦ)।

3. ਉਹ ਰੂਪ, ਰੰਗ ਅਤੇ ਰੇਖ ਤੋਂ ਨਿਆਰਾ ਹੈ (ਅਰੂਪ, ਅਰੰਗ, ਅਬਰਨ, ਅਨੀਲ, ਅਨੰਗ, ਅਲੀਕ)
4. ਉਹ ਅਜੂਨੀ ਹੈ (ਅਜੋਨਿ, ਅਸੂਤ)
5. ਉਹ ਸਰਬ ਸ਼ਕਤੀਮਾਨ ਹੈ (ਅਜੀਤੇ, ਅਖੰਡ, ਨ੍ਰਿਬਾਦੇ, ਅਭੇ, ਅਛੇਦੇ)
6. ਉਹ ਸੀਮਾ ਰਹਿਤ ਹੈ (ਨ੍ਰਿਬਾਧੇ, ਅਮਿਤੋ, ਅਪਾਰ, ਅਮਾਨ)
7. ਉਹ ਜੰਮਦਾ ਮਰਦਾ ਨਹੀਂ (ਅਜਾਏ, ਅਸੰਚ, ਅਜੰਮ, ਅਭੂ, ਅਨਭਵ, ਅਜੂ, ਅਜਾ, ਅਮਰਨੇ)
8. ਉਹ ਦੇਵਤਾ ਨਹੀਂ (ਅਦੇਵ)
9. ਉਹ ਅੰਗ ਸਾਕ ਅਤੇ ਸੰਗ ਸਾਥ ਤੋਂ ਬਿਨਾ ਹੈ (ਅਨੰਗ, ਨ੍ਰਿਸਾਕ, ਨਾ ਤਾਤੈ, ਨਮਾਤੈ, ਨਾ ਪ੍ਰੋਤੈ, ਨ ਪੁਤ੍ਰੈ, ਨ ਮਿਤ੍ਰੈ, ਨਿਬਾਨੇ, ਨਿਸੰਗੀ।
10. ਉਹ ਨਿਰਮੂਲ ਹੈ (ਅਧੂਤ, ਅਛੂਤ, ਅਭੰਡ, ਅਕਲੰਕ੍ਰਿਤ, ਨਿਤਾਪੇ)
11. ਉਹ ਮਾਇਆ ਜਾਲ ਤੋਂ ਮੁਕਤ ਹੈ (ਅਜਾਲ, ਅਬੋਧ, ਅਬੰਧ, ਅਜਾਦਿ, ਅਵੰਡ)
12. ਉਹ ਸਮੇਂ ਅਤੇ ਸਥਾਨ ਵਿਚ ਨਹੀਂ ਬੱਝਦਾ (ਅਕਾਲ, ਅਨਾਹ, ਨ੍ਰਿਧਾਮੈ, ਅੰਦੇਸੇ)
13. ਉਹ ਤੱਤਾਂ ਤੋਂ ਰਹਿਤ ਹੈ (ਅਤੱਤ, ਨਿਧਾਂਤ, ਅਭੂਤੇ, ਅਕਾਏ)
14. ਉਹ ਮਜ਼੍ਹਬਾਂ ਦੇ ਵਿਤਕਰੇ ਤੋਂ ਦੂਰ ਹੈ (ਅਮਜਬੇ, ਅਧਰਮੇ)
15. ਉਹ ਆਪਣੇ ਆਪ ਤੋਂ ਹੈ (ਅਕ੍ਰਿਤ, ਅਨਿਤ ਅਖਾਪੇ)
16. ਉਹ ਕਰਮ-ਬੰਧਨ ਵਿਚ ਨਹੀਂ ਪੈਂਦਾ (ਨ੍ਰਿਕਰਮੇ, ਨ੍ਰਿਭੇਸੇ, ਅਭੇਖ, ਅਸੋਗੇ, ਅਕਰਮੰ, ਅਲਿਪ)
17. ਉਹ ਇਕ ਰਸ ਹੈ। (ਅਥੈ)
18. ਉਹ ਕਾਮਨਾ-ਰਹਿਤ ਹੈ (ਨ੍ਰਿਕਾਮੇ, ਅਕਾਮੇ)
19. ਉਹ ਨਾਮ, ਬਾਣੀ, ਇੰਦਰਿਆਂ ਤੋਂ ਪਰੇ ਹੈ (ਅਤੀਮ, ਅਗੰਭ, ਨ੍ਰਿਬੁਝ, ਅਸੂਝ, ਅਡੀਠ, ਅਦਿਖ, ਆਦੀਸੇ, ਅਖੰਡ, ਨ੍ਰਿਨਾਮੇ)

ਉਪਰੋਕਤ ਸਭ ਵਿਚਾਰਾਂ ਵਿਚੋਂ ਨਿਰਗੁਣ ਬ੍ਰਹਮ ਬਾਰੇ ਇਕ ਵਿਸ਼ੇਸ਼ ਅਤੇ ਅਛੂਤਾ ਵਿਚਾਰ "ਅਮਜਬੇ" ਸ਼ਬਦ ਰਾਹੀਂ ਪ੍ਰਤਿਪਾਦਿਤ ਹੋਇਆ ਹੈ। ਸੰਸਾਰ ਦੇ ਮਜ਼੍ਹਬ ਗੁਰਦੇਵ ਦੀਆਂ ਨਜ਼ਰਾਂ ਵਿਚ ਪ੍ਰਭੂ ਨੂੰ ਇਕ ਸੀਮਿਤ ਦਾਇਰੇ ਵਿਚ ਪੇਸ਼ ਕਰਨ ਵਾਲੀਆਂ ਹਦਬੰਦੀਆਂ ਹਨ, ਇਸ ਲਈ ਉਹ ਇਕ ਲੱਛਣ ਤੋਂ ਬਹੁਤ ਉਪਰ ਉਠ ਗਏ ਹਨ ਅਤੇ ਸਾਰੀ ਮਾਨਵਤਾ ਨੂੰ ਆਪਣੇ ਕਲਾਵੇ ਵਿਚ ਲੈਂਦੇ ਹਨ। ਉਹ ਪੂਰਨ ਤੌਰ ਤੇ ਧਰਮੱਗ ਹੁੰਦਿਆਂ ਵੀ ਉਸ ਪ੍ਰਭੂ ਦੇ ਉਪਾਸ਼ਕ ਹਨ, ਜੋ ਕਿਸੇ ਮਜ਼੍ਹਬ ਦੀ ਹਦ ਬੰਦੀ ਵਿਚ ਨਹੀਂ ਆਉਂਦਾ।

ਜਾਪੁ ਸਾਹਿਬ ਵਿਚੋਂ ਗੁਰੂ ਸਾਹਿਬ ਇਕ ਮਹਾਨ ਭਾਸ਼ਾ-ਵਿਗਿਆਨੀ ਦੇ ਰੂਪ ਵਿਚ ਸਾਹਮਣੇ ਆਏ ਹਨ। ਉਨਾਂ ਨੇ ਬਹੁਤੀ ਰਚਨਾ ਬ੍ਰਜ ਭਾਸ਼ਾ ਵਿਚ ਕੀਤੀ ਹੈ, ਪਰ ਜਾਪੁ ਸਾਹਿਬ ਵਿਚ ਅਰਬੀ ਫ਼ਾਰਸੀ ਦੇ ਸ਼ਬਦਾਂ ਦਾ ਬ੍ਰਜ ਭਾਸ਼ਾ ਦਾ ਅਜੀਬ ਸੰਗਮ ਬਣਾਇਆ ਹੈ। ਅਰਬੀ ਦੇ ਪਰਸਰਗ "ਉਲ" ਰਾਹੀਂ ਉਨਾਂ ਨੇ ਕਈ ਵਚਿਤਰ ਸਮਾਸ ਘੜੇ ਹਨ ਜਿਵੇਂ ਅਰੰਜੁਲ ਅਨਾਮ, ਅਰੰਜੁਲ ਗਨੀਮ, ਅਜੀਜੁਲ ਨਿਵਾਜ, ਅਦੇਸੁਲ, ਅਲੇਖ, ਅਨੇਕੁਲ ਤਰੰਗ, ਅਮੀਕੁਲ ਇਮਾ, ਸਮਸਤੁਲ ਨਿਵਾਸੀ, ਸਮਸਤੁਲ ਸਲਾਮ, ਸਮਸਤੁਲ ਕਲਾਮ, ਸਮਸਤੁਲ ਜੁਬਾਂ, ਸਮਸਤੁਲ ਅਜੀਜ, ਸਮਸਤੁਲ ਅਦੀਸ, ਸਮਸਤੁਲ ਪ੍ਰਣਾਸੇ, ਸਮਸਤੁਲ ਸਰੂਪ, ਸਦੈਵੁਲ ਅਕਾਮ, ਸਰਬੁਲ ਗਵੰਨ, ਹਮੇਸੁਲ ਰਵੰਨ, ਹਮੇਸੁਲ ਅਭੇਖ, ਹਮੇਸੁਲ ਸਲਾਮ, ਹਰੀਫੁਲ ਅਜੀਜੈ, ਹਰੀਫੁਲ ਸਿਕੰਨ, ਹਿਰਾਸੁਲ ਫਿਕੰਨ, ਹੁਸਨੁਕ ਚਿਰਾਗ, ਕਰੀਮੁਲ ਕਮਾਲ, ਗਨੀਮੁਲ ਸ਼ਿਕਸਤੈ, ਗਨੀਮੁਲ ਖਿਰਾਜ, ਗਰੀਬੁਲ ਨਿਵਾਜ, ਗਰੀਬੁਲ ਪਰਸਤੈ, ਤਮਾਮੁਲ ਰੁਜੂ, ਤਮੇਜ਼ਲ ਤਮਾਮੈ, ਤਮਾਮੁਲ ਤੀਜ, ਨਮਸਤੁਲ ਪ੍ਰਨਾਮੇ ਅਤੇ ਬਿਲੰਕੁਲ ਮਨਾਨੇ।

ਅਰਬੀ, ਫ਼ਾਰਸੀ ਦੀ ਸ਼ਬਦਾਵਲੀ ਤੋਂ ਛੁੱਟ ਬ੍ਰਜ ਭਾਸ਼ਾ ਵਿਚ ਰਚਨਾ ਕਰਨ ਕਰਕੇ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਸ਼ਬਦਾਂ ਦਾ ਆ ਜਾਣਾ ਸੁਭਾਵਕ ਸੀ। ਜਾਪੁ ਸਾਹਿਬ ਵਿਚੋਂ ਇਕ ਉਦਾਹਰਣ :

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ।
ਅਚਲ ਮੂਰਤਿ ਅਨੁਭਉ ਪ੍ਰਕਾਸ਼ ਅਮਿਤੋਜ ਕਹਿਜੈ।
ਕੋਟਿ ਇੰਦ੍ਰ ਇੰਦ੍ਰਾਣ ਸਹੁ ਸਾਹਾਣਿ ਗਣਿੱਜੈ।
ਤ੍ਰਿਭਾਣ ਮਹੀਪ ਸੁਰ ਨਰ ਅਸੁਤ ਨੇਤਿ ਨੇਤਿ ਬਨ ਤ੍ਰਿਣ ਕਹਤ।
ਤ੍ਵ ਸਰਬ ਨਾਮ ਕਥੈ ਕਵਨ ਕਰਮ-ਨਾਮ ਬਰਣਤ ਸੁਮੱਤਿ ।੧।

**ਅਕਾਲ ਉਸਤਤ**

ਇਸ ਰਚਨਾ ਦੇ 271 ਬੰਦ ਪੂਰੇ ਮਿਲਦੇ ਹਨ ਅਤੇ 27ਵਾਂ ਬੰਦ ਅਧੂਰਾ, ਇਸ ਲਈ ਵਿਦਵਾਨ ਇਸਨੂੰ ਅਧੂਰੀ ਰਚਨਾ ਮੰਨਦੇ ਹਨ। ਇਨਾਂ ਬੰਦਾਂ ਤੋਂ ਛੁੱਟ ਸ਼ੁਰੂ ਵਿਚ ਇਹ ਸ਼ਬਦ ਮਿਲਦੇ ਹਨ :

੧ਓ ਸਤਿਗੁਰੂ ਪ੍ਰਸਾਦਿ
ਸ੍ਰੀ ਭਗਉਤੀ ਜੀ ਸਹਾਇ
ਸ੍ਰੀ ਅਕਾਲ ਜੀ ਕੀ ਉਸਤਤਿ

ਉਤਾਰਾ ਖਾਸੇ ਦਸਤਖਤੁ ਦਾ। ਪਾਤਸ਼ਾਹੀ ੧੦।
ਅਕਾਲ ਪੁਰਖ ਕੀ ਰੱਛਾ ਹਮਨੈ। ਸਰਬ ਲੋਹ ਕੀ ਰੱਛਿਆ ਹਮਨੈ।
ਸਰਬ ਕਾਲ ਜੀ ਕੀ ਰੱਛਿਆ ਹਮਨੈ। ਸਰਬ ਲੋ ਜੀ ਦੀ ਰੱਛਿਆ ਹਮਨੈ

ਆਗੇ ਲਿਖਾਰੀ ਕੇ ਦਸਤਖਤ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਸੰਪਾਦਿਤ ਸ਼ਬਦਾਰਥ ਦਸਮ ਗ੍ਰੰਥ ਸਾਹਿਬ ਦੀ ਪਹਿਲੀ ਪੋਥੀ ਵਿਚ, ਜਿਸਨੂੰ ਭਾਈ ਰਣਧੀਰ ਸਿੰਘ ਰੀਸਰਚ ਸਕਾਲਰ ਨੇ ਤਿਆਰ ਕੀਤਾ, ਉਪਰੋਕਤ ਲਿਖਤ ਸਬੰਧੀ ਪੰਨੇ ਦੇ ਹੇਠਾਂ ਇਹ ਫੁਟਨੋਟ ਮਿਲਦਾ ਹੈ :

"ਜਿਸ ਸੰਚੇ ਤੋਂ ਇਸ ਗ੍ਰੰਥ ਦਾ ਲਿਖਾਰੀ ਇਹ ਬਾਣੀ ਨਕਲ ਕਰ ਰਿਹਾ ਹੈ, ਉਸ ਵਿਚ ਲਕੀਰੀਆਂ ਚਾਰੇ ਪੰਗਤੀਆਂ ਰਚਣਹਾਰ - - - ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ ਲਿਖੀਆਂ ਸਨ। ਅਗਾੜੀ ਗ੍ਰੰਥ ਲਿਖਣ ਹਾਰੇ ਪ੍ਰੇਮੀ ਦੇ ਹਥਾਂ ਦੀ ਲਿਖਤ ਸੀ।" ਉਪਰੋਕਤ ਚਾਰ ਪੰਗਤੀਆਂ ਵਿਚੋਂ ਜਿਹੜੇ ਵਿਸ਼ੇਸ਼ ਵਿਚਾਰ ਸਾਡੇ ਸਾਹਮਣੇ ਆਉਂਦੇ ਹਨ, ਉਹ ਇਹ ਹਨ :

1. ਗੁਰੂ ਸਾਹਿਬ ਲਈ ਅਕਾਲ ਪੁਰਖ ਦਾ ਪ੍ਰਤੀਕ ਸਰਬਲੋਹ ਹੈ
2. ਅਕਾਲ ਪੁਰਖ ਨੂੰ ਹੀ ਉਹ ਸਰਬ ਕਾਲ ਕਹਿੰਦੇ ਹਨ।
3. ਸਰਬ ਲੋਹ ਦੀ ਤੇਗ ਅਥਵਾ ਖੰਡੇ ਦੇ ਰੂਪ ਵਿਚ ਉਨ੍ਹਾਂ ਨੇ ਆਪਣੀ ਬਾਣੀ ਵਿਚ ਜੈ ਜੈਕਾਰ ਕੀਤੀ ਹੈ।
4. ਸਰਬ ਕਾਲ ਦੀ ਗਲ ਵੀ ਉਨ੍ਹਾਂ ਨੇ ਆਪਣੀ ਬਾਣੀ ਵਿਚ ਕਈ ਵਾਰ ਤੋਰੀ ਹੈ। ਪਰਮਾਤਮਾ ਜਿਥੇ ਰਚਨਹਾਰਾ ਅਤੇ ਪਾਲਣਹਾਰਾ ਹੈ, ਉਥੇ ਨਾਲ ਹੀ ਸੰਘਾਰਨਹਾਰਾ ਵੀ ਹੈ। ਦੁਸ਼ਟਾਂ ਦੇ ਦਮਨ ਕਰਨ ਵਾਲਾ ਹੈ। ਸਰਬ ਕਾਲ ਦੇ ਰੂਪ ਵਿਚ ਪ੍ਰਭੂ ਨੇ ਦੁਸ਼ਟਾਂ ਦਾਨਵਾਂ ਅਤੇ ਦੈਤਾਂ ਦਾ ਨਾਸ ਕੀਤਾ। ਗੁਰੂ ਜੀ ਦਾ ਬਚਨ ਹੈ :

ਸਰਬ ਕਾਲ ਰਖਵਾਰ ਹਮਾਰੋ
ਸਰਬ ਲੋਹ ਮੈ ਕਿਕਰ ਥਾਰੋ ।..

ਅਕਾਲ ਉਸਤਤ ਵਿਚ ਅਕਾਲ ਪੁਰਖ ਦੀ ਉਸਤਤੀ ਹੈ, ਇਉਂ ਰਚਨਾ ਵੀ ਜਾਪੁ ਸਾਹਿਬ ਵਾਂਗੂੰ ਇਕ 'ਬ੍ਰਹਮ-ਸਤੋਤਰ' ਹੈ। ਪਰ ਇਸ ਤੋਂ ਛੁੱਟ ਇਸ ਰਚਨਾ ਵਿਚ ਕੁਝ ਹੋਰ ਨੁਕਤੇ ਵੀ ਹਨ ਜੋ ਸਾਡਾ ਧਿਆਨ ਮੰਗਦੇ ਹਨ। ਜਿਨ੍ਹਾਂ ਦਸ ਸਵੱਯਾਂ ਦਾ ਨਿਤਨੇਮ ਵਿਚ ਪਾਠ ਕੀਤਾ ਜਾਂਦਾ ਹੈ, ਉਹ ਵੀ ਇਸੇ ਰਚਨਾਂ ਦਾ ਅੰਗ ਹਨ। ਸ. ਸ਼ਮਸ਼ੇਰ ਸਿੰਘ ਅਸ਼ੋਕ ਆਪਣੇ ਰਚਨਾ "ਦਸਮ ਗ੍ਰੰਥ ਬਾਰੇ" ਦੇ ਲੇਖ ਅਕਾਲ ਉਸਤਤਿ ਦੇ ਦੋਹਰੇ ਤੇ ਉਹਨਾਂ ਦੇ ਉਤਰ" ਵਿਚ ਲਿਖਦੇ ਹਨ :

"ਅਕਾਲ ਉਸਤਤਿ ਵਿਚ ਅੰਕ 221 ਤੋਂ ਲੈ ਕੇ ਅੰਕ 230 ਤਕ ਪ੍ਰਸ਼ਨ ਰੂਪ ਦੋਹਰੇ ਹਨ, ਜਿਨ੍ਹਾਂ ਦਾ ਉਤਰ ਕਿਸੇ ਭੀ ਦਸਮ ਗ੍ਰੰਥ ਵਿਚ ਦਰਜ ਨਹੀਂ ਕੀਤਾ ਗਿਆ। ਖ਼ਿਆਲ ਕੀਤਾ ਜਾਂਦਾ ਹੈ ਕਿ ਇਨ੍ਹਾਂ ਦੋਹਰਿਆਂ ਦੇ ਉਤਰ ਤਾਂ ਲਿਖੇ ਹੋਏ ਹਨ ਪਰ ਉਸ ਵੇਲੇ ਭਾਈ ਮਨੀ ਸਿੰਘ ਅਸਲ ਪ੍ਰੇਮੀਆਂ ਨੂੰ ਮਿਲ ਨਹੀਂ ਸਕੇ। ਪੰਡਿਤ ਕਰਤਾਰ ਸਿੰਘ ਜੀ ਦਾਖਾ ਦੀ ਖੋਜ ਵਿਚ ਇਨਾਂ

ਦੋਹਰਿਆਂ ਦੇ ਉਤਰ ਇਨਾਂ ਦੇ ਅੰਤਰਗਤ ਹੀ ਹਨ। ਉਨਾਂ ਨੇ ਇਸ ਵਿਸ਼ੇ ਉਤੇ ਇਕ ਛੋਟਾ ਜਿਹਾ ਟ੍ਰੈਕਟ ਭੀ ਲਿਖਿਆ ਹੈ। ਮੈਨੂੰ ਦਸਮ ਗ੍ਰੰਥ ਦੀ ਖੋਜ ਕਰਨ ਤੋਂ ਅਕਾਲ ਉਸਤਤਿ ਦੇ ਅੰਕ 221 ਤੋਂ ਅੰਕ 230 ਤਕ ਦੇ ਦੋਹਰਿਆਂ ਦੇ ਉਤਰ ਮਿਲੇ ਹਨ ਜੋ ਪਾਠਕਾਂ ਦੇ ਪੇਸ਼ ਕਰਦਾ ਹਾਂ। ਪੰਜਾਬ ਪਬਲਿਕ ਲਾਇਬਰੇਰੀ ਦੀ ਹਥ-ਲਿਖੀ ਪੁਸਤਕ ਅੰਕ ਪ. 205 ਦੇ ਕਥਨ ਅਨੁਸਾਰ ਲੋਕ ਅਨੁਮਾਨ ਹੈ ਕਿ ਇਹ ਉਤਰ ਗੁਰੂ ਸਾਹਿਬ ਜੀ ਦੀ ਤਸਨੀਫ਼ ਹਨ। ਦਸਮ ਗ੍ਰੰਥ ਦੀ ਬੀੜ ਤਿਆਰ ਕਰਨ ਸਮੇ ਇਨਾਂ ਦਾ ਖਰੜਾ ਮਿਲ ਨਹੀਂ ਸੀ ਸਕਿਆ, ਇਸ ਲਈ ਇਹ ਜੁਦੇ ਰਹੇ। . . . . ਪੰਥ-ਪ੍ਰਸਿਧ ਵਿਦਵਾਨ ਸੱਚਖੰਡ ਵਾਸੀ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੀ ਰਾਇ ਵਿਚ ਇਹ ਉਤਰ ਸੰਪ੍ਰਦਾਈ ਗਿਆਨੀਆਂ ਦੇ ਕਲਪੇ ਹੋਏ ਹਨ, ਗੁਰੂ ਸਾਹਿਬ ਦੇ ਰਚੇ ਹੋਏ ਨਹੀਂ ਹਨ। ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ 'ਇਕ ਸਮੇਂ ਸ੍ਰੀ ਆਤਮਾ' ਸ਼ਬਦ ਦੀ ਵਿਆਖਿਆ ਕਰਦੇ ਹੋਏ ਭਾਈ ਸਾਹਿਬ ਨੇ ਇਸ ਤਰ੍ਹਾਂ ਦੇ 25 ਦੋਹਰੇ ਕਿਤੇ ਖੋਜ ਕਰਕੇ ਲਿਖੇ ਹਨ, ਜੋ ਬਹੁਤ ਪਾਠ-ਭੇਦ ਹੋਣ ਦੇ ਕਾਰਨ ਇਨ੍ਹਾਂ ਦੋਹਰਿਆਂ ਨਾਲ ਨਹੀਂ ਮਿਲਦੇ।" ਉਪਰੋਕਤ ਦੋਹਰਿਆਂ ਵਿਚੋਂ ਪਹਿਲਾ ਦੋਹਰਾ ਅਸੀਂ ਹੇਠਾਂ ਦਿੰਦੇ ਹਾਂ :

ਏਕ ਸਮੇ ਸ੍ਰੀ ਆਤਮ ਉਚਰਿਓ ਅਤਿ ਸਿਉ ਬੈਨ।
ਸਭ ਪ੍ਰਤਾਪ ਜਗਦੀਸ ਕੋ ਕਹਹੁ ਸਕਲ ਬਿਧਿ ਤੇਲ। 221।

ਸ੍ਰ. ਪਿਆਰਾ ਸਿੰਘ ਪਦਮ ਦਾ ਵਿਚਾਰ ਹੈ : "ਅਕਾਲ ਉਸਤਤਿ ਵਿਚ ਸਾਢੇ 271 ਛੰਦ ਹਨ। ਮੇਰਾ ਖ਼ਿਆਲ ਹੈ ਇਸ ਵਿਚ ਚੰਡੀ ਉਸਤਤਿ ਦੇ 20 ਤ੍ਰਿਭੰਗੀ ਛੰਦ ਜੋ ਹਨ, ਇਹ ਚੰਡੀਚਰਿਤ੍ਰ ਦੂਜੇ ਦੇ ਮੁਢ ਵਿਚ ਹੋਣੇ ਚਾਹੀਦੇ ਸਨ, ਇਥੇ ਨਹੀਂ। ਇਸੇ ਤਰ੍ਹਾਂ ਦਸ ਪ੍ਰਸ਼ਨੀ ਦੋਹਰੇ ਸ਼ਾਇਦ ਗਿਆਨ ਪ੍ਰਬੋਧ ਦਾ ਭਾਗ ਹਨ। ਅਕਾਲ ਉਸਤਤਿ ਦਾ ਨਹੀਂ। ਬਾਕੀ ਅਕਾਲ ਪੁਰਖ ਦੀ ਮਹਿਮਾ ਆਮ ਕਰਕੇ ਦਸ ਦਸ ਯਾ ਵੀਹ ਵੀਹ ਛੰਦਾਂ ਦੇ ਸਮੂਹ ਬਣਾ ਕੇ ਕੀਤੀ ਗਈ ਹੈ।

(ਦਸਮ ਗ੍ਰੰਥ ਦਰਸ਼ਨ)

ਅਕਾਲ ਉਸਤਤਿ ਦਾ ਇਕ ਹੋਰ ਜ਼ਰੂਰੀ ਭਾਗ, ਦਸ ਸਧਾ ਸਵੱਯਾਂ ਤੋਂ ਛੁੱਟ ਕਬਿਤ ਹਨ ਜੋ ਸਾਡੇ ਧਿਆਨ ਦੀ ਵਿਸ਼ੇਸ਼ ਮੰਗ ਕਰਦੇ ਹਨ। ਸਵੱਯਾਂ ਅਤੇ ਕਬਿੱਤਾਂ ਦੋਹਾਂ ਵਿਚ ਹੀ ਕਰਮ ਕਾਂਡਾਂ ਦੀ ਆਲੋਚਨਾ ਮਿਲਦੀ ਹੈ। ਸਵੱਯਾਂ ਵਿਚ ਤਾਂ ਇਨ੍ਹਾਂ ਨੂੰ "ਕੂਰ ਕਿਰਿਆ' ਕਹਿਕੇ ਪ੍ਰਭੂ ਪ੍ਰੇਮ ਅਤੇ ਮਾਨਵ ਪ੍ਰੇਮ ਵਲ ਪ੍ਰੇਰਿਆ ਹੈ :

ਸਾਚ ਕਹਹੁ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ। ਕਬਿਤਾਂ ਵਿਚ ਸਰਬ ਸੰਸਾਰ ਦੇ ਲੋਕਾਂ ਵਿਚ ਪ੍ਰਭੂ ਦੀ ਕੀਰਤੀ ਦਾ ਉਲੇਖ ਕਰਦੇ ਹੋਏ ਗੁਰਦੇਵ ਨੇ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਕਹਿ ਸਭ ਮਨੁੱਖਾਂ ਦੀ ਏਕਤਾ ਵਲ ਸੰਕੇਤ ਕੀਤਾ ਹੈ। ਉਨਾਂ ਨੇ ਲਿਖਿਆ ਹੈ :

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।

ਦੇਵਤਾ ਅਦੇਵ ਜਛ ਗੰਧ੍ਰ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸੁ ਔ ਆਬ ਕੋ ਰਲਾਉ ਹੈ।
ਅਲਹੁ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।

**ਬਚਿੱਤਰ ਨਾਟਕ**

ਦਸਮ ਗ੍ਰੰਥ ਵਿਚ ਦੋ ਲੰਮੇਰੀਆਂ ਰਚਨਾਵਾਂ ਹਨ, ਬਚਿੱਤਰ ਨਾਟਕ ਅਤੇ ਚਰਿਤਰੋਪਾਖਯਾਨ। ਬਚਿੱਤਰ ਨਾਟਕ ਦੇ ਤਿੰਨ ਭਾਗ ਹਨ। ਪਹਿਲੇ ਭਾਗ ਵਿਚ ਗੁਰਦੇਵ ਦੀ ਆਤਮ ਕਥਾ (ਅਪਨੀ ਕਥਾ) ਹੈ ਜਿਸ ਵਿਚ ਉਨ੍ਹਾਂ ਨੇ ਆਪਣੀ ਬੰਸਾਵਲੀ, ਪਿਛਲੇ ਜਨਮ, ਮਾਤ ਲੋਕ ਵਿਚ ਜਨਮ ਅਤੇ ਸੰਨ 1696 ਤਕ ਦੇ ਜੀਵਨ-ਸਮਾਚਾਰ ਦਰਜ ਹਨ। ਇਸ ਭਾਗ ਬਾਰੇ ਪਿਛਲੇ ਅਧਿਆਇ ਵਿਚ ਜ਼ਿਕਰ ਕਰ ਚੁੱਕੇ ਹਾਂ। ਬਚਿੱਤਰ ਨਾਟਕ ਦਾ ਦੂਜਾ ਭਾਗ ਦੁਰਗਾ ਦੇਵੀ ਦੀਆਂ ਦੈਂਤਾਂ ਨਾਲ ਹੋਈਆਂ ਲੜਾਈਆਂ ਬਾਰੇ ਹੈ। ਇਹਦੇ ਵਿਚ ਤਿੰਨ ਰਚਨਾਵਾਂ ਸ਼ਾਮਲ ਹਨ :

ਚੰਡੀ ਚਰਿਤਰ ਉਕਤ ਬਿਲਾਸ
ਚੰਡੀ ਚਰਿਤਰ ਦੂਜਾ ਅਤੇ
ਵਾਰ ਦੁਰਗਾ ਕੀ

ਬਚਿੱਤਰ ਨਾਟਕ ਦੇ ਤੀਜੇ ਭਾਗ ਵਿਚ ਵਿਸ਼ਨੂੰ ਦੇ 24 ਅਵਤਾਰਾਂ, ਬ੍ਰਹਮਾ ਦੇ ਸਤ ਅਵਤਾਰਾਂ ਅਤੇ ਸ਼ਿਵ ਜੀ ਦੇ ਅਵਤਾਰਾਂ ਦਾ ਵਰਣਨ ਹੈ। ਪਹਿਲਾਂ ਅਸੀਂ ਦੂਜੇ ਭਾਗ ਦੀਆਂ ਰਚਨਾਵਾਂ ਬਾਰੇ ਸੰਖਿਪ ਵਿਚਾਰ ਕਰਾਂਗੇ।

**ਚੰਡੀ ਚਰਿਤਰ ਉਕਤ ਬਿਲਾਸ :** ਇਹ ਰਚਨਾ ਅਠ ਅਧਿਆਵਾਂ ਵਿਚ, 233 ਛੰਦਾਂ ਵਿਚ ਸੰਪੂਰਨ ਕੀਤੀ ਗਈ ਹੈ। ਇਹ ਰਚਨਾਂ ਮਾਰ ਕੰਡੇ ਪੁਰਾਣ ਵਿਚਲੀ "ਦੁਰਗਾ ਸਪਤਸ਼ੁਤੀ" ਨਾਮੀ ਮਿਥਿਹਾਸਕ ਕਥਾ ਦੇ ਆਧਾਰ ਤੇ ਲਿਖੀ ਗਈ ਹੈ। ਇਹ ਧਰਮ ਲਈ ਕਰਨ ਵਾਲੀ ਸੂਰਬੀਰਤਾ ਦੀ ਪ੍ਰੇਰਨਾ ਦਿੰਦੀ ਹੈ ਇਸਦੀਆਂ ਅਖ਼ੀਰਲੀਆਂ ਤੁਕਾਂ ਇਹ ਹਨ :

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ।
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪੁਨੀ ਜੀਤ ਕਰੋਂ ;
ਅਰੁ ਸਿਖ ਹੋ ਅਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ,
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਣ ਮਹਿ ਤਬ ਜੂਝ ਮਰੋਂ।

ਇਸ ਰਚਨਾ ਵਿਚ ਦੋਹਰਿਆਂ ? ਕਬਿਤਾਂ ਅਤੇ ਵਧੇਰੇ ਕਰਕੇ ਸਵਯਾਂ ਦਾ ਪ੍ਰਯੋਗ ਕੀਤਾ ਗਿਆ ਹੈ।

**ਚੰਡੀ ਚਰਿਤ੍ਰ ਦੂਜਾ :** ਇਹ ਰਚਨਾ ਵੀ ਅਠ ਅਧਿਆਵਾਂ ਵਿਚ ਲਿਖੀ ਗਈ ਹੈ ਅਤੇ ਇਸ ਦੇ ਬੰਦ 262 ਹਨ। ਜਿਨ੍ਹਾਂ ਛੰਦਾਂ ਦੀ ਇਹਦੇ ਵਿਚ ਵਰਤੋਂ ਕੀਤੀ ਗਈ ਹੈ, ਉਹ ਹਨ ਨਰਾਜ ਛੰਦ, ਰਸਾਵਲ ਛੰਦ, ਦੋਹਰਾ, ਭੁੰਜਗ ਪ੍ਰਯਾਤ ਛੰਦ, ਤੋਟਕ ਛੰਦ, ਚੌਪਈ ਮਧੁਭਾਰ ਛੰਦ। ਬੇਲੀ ਬ੍ਰਿਟਮ ਛੰਦ, ਬਿਰਧ ਨਰਾਜ ਛੰਦ। ਇਸ ਵਿਚ ਬੀਰ ਰਸ ਡੁਲ੍ਹ ਡੁਲ੍ਹ ਪੈਂਦਾ ਹੈ। ਅਖ਼ੀਰਲਾ ਦੋਹਰਾ ਇਹ ਹੈ :

ਜੋ ਜੋ ਤੁਮਰੇ ਧਿਆਨ ਕੋ ਨਿਤ ਉਠ ਧਿਐਹੈ ਸੰਤ।
ਅੰਤ ਲਹੈਗੇ ਮੁਕਤਿ ਫਲੁ ਪਾਵਹਿਗੇ ਭਗਵੰਤ।

**ਵਾਰ ਦੁਰਗਾ ਕੀ :** ਇਸਨੂੰ 'ਚੰਡੀ ਦੀ ਵਾਰ' ਅਤੇ 'ਵਾਰ ਭਗਉਤੀ ਜੀ ਕੀ' ਵੀ ਕਿਹਾ ਜਾਂਦਾ ਹੈ। ਇਸ ਦੀਆਂ ਕੁੱਲ 55 ਪਉੜੀਆਂ ਹਨ ਜਿਨ੍ਹਾਂ ਵਿਚ ਸੰਕੁਚਿਤ ਰੂਪ ਵਿਚ ਦੁਰਗਾ 'ਦੁਰਗਾ ਸਪਤਸ਼ਤੀ' ਦੀ ਕਥਾ ਨੂੰ ਦੁਹਰਾਇਆ ਗਿਆ ਹੈ। ਗੁਰਦੇਵ ਦੀ ਇਹ ਇਕੋ ਇਕ ਪੰਜਾਬੀ ਦੀ ਵਾਰ-ਰਚਨਾ ਹੈ ਅਤੇ ਪੰਜਾਬੀ ਸਾਹਿਤ ਦੀ ਨਮੂਨੇ ਦੀ ਬਹੁਤ ਵਧੀਆ ਵਾਰ ਹੈ। ਇਸਦਾ ਪ੍ਰਭਾਵ ਵਾਰ-ਸਾਹਿਤ ਵਿਚ ਬਹੁਤ ਪਿਆ ਹੈ। ਇਸ ਵਾਰ ਦੀ ਭਾਸ਼ਾ ਵਿਚ ਲਹਿੰਦੀ ਦਾ ਘਣਾ ਹਿਸਾ ਹੈ ਅਤੇ ਇਹ ਬੀਰ-ਰਸ ਨਾਲ ਡੁਲਕਦੀ ਪਈ ਹੈ। ਤਸ਼ਬੀਹਾਂ ਬਹੁਤ ਢੁਕਵੀਆਂ ਵਰਤੀਆਂ ਹਨ। ਅਜਿਹਾ ਵਾਯੂ-ਮੰਡਲ ਪੈਦਾ ਕੀਤਾ ਹੈ ਜਿਸ ਤੋਂ ਇਹੋ ਪ੍ਰਤੀਤ ਹੁੰਦਾ ਹੈ ਕਿ ਲੜਾਈ ਅਖੀਆਂ ਸਾਹਵੇ ਹੋ ਰਹੀ ਹੈ ਅਤੇ ਵੱਡੇ ਵੱਡੇ ਆਕਾਰਾਂ ਵਾਲੀਆਂ ਡਰਾਉਣੀਆਂ ਸੂਰਤਾਂ ਅੱਖਾਂ ਅਗੋਂ ਲੰਘ ਰਹੀਆਂ ਹਨ। ਨਾਦ ਵਜ ਰਹੇ ਹਨ, ਨਗਾਰੇ ਘੁਰ ਰਹੇ ਹਨ ਅਤੇ ਯੋਧੇ ਡਾਢੇ ਕ੍ਰੋਧਵਾਨ ਹੋ ਕੇ ਆਪੋ ਵਿਚ ਜੁੱਟ ਪਏ ਹਨ। ਬੀਰ ਬਰਛੀਆਂ ਨਾਲ ਪਰੋਤੇ ਹੋਏ ਹਨ ਜਿਵੇਂ ਡਾਲਾਂ ਨਾਲ ਆਵਲੇ ਚਮੁੱਟੇ ਹੋਏ ਹੁੰਦੇ ਹਨ ਜਾਂ ਹਲਵਾਈ ਸੀਖ ਨਾਲ ਵੜੇ ਵਿੰਨ ਕੇ ਉਤਾਰਦਾ ਹੈ। ਇਸ ਵਾਰ ਵਿਚ ਵਾਰ ਦੇ ਸਾਰੇ ਗੁਣ ਵਿਦਮਾਨ ਹਨ। ਛੰਦ ਸਿਰਖੰਡੀ ਵਰਤਿਆ ਹੈ। ਹੇਠਾਂ ਅਸੀਂ ਇਸ ਵਾਰ ਵਿਚੋਂ ਦੋ ਉਦਾਹਰਣਾ ਦਿੰਦੇ ਹਾਂ :

1. ਜੰਗ ਮੁਸਾਫਾ ਬਜਿਆ ਰਣ ਘੁਰੇ ਨਗਾਰੇ ਚਾਵਲੇ।
ਝੂਲਨ ਨੇਜੇ ਬੈਰਕਾਂ ਨੀਸਾਣ ਲਸਨਿ ਲਸਾਵਲੇ।
ਢੋਲ ਨਗਾਰੇ ਪਉਣ ਦੇ ਊਂਘਣ ਜਾਣ ਜਟਾਵਲੇ।
ਦੁਰਗਾ ਦਾਨੋ ਡਹੇ ਰਣ ਨਾਦ ਵੱਜਣ ਖੇਤ ਭੀਹਾਵਲੇ।
ਬੀਰ ਪਰੋਤੇ ਬਰਛੀਏ ਜਣ ਡਾਲ ਚਮੁੱਟੇ ਆਵਲੇ।
ਇਕ ਵੱਢੇ ਤੇਗੀਂ ਤੜਫੀਅਨ ਮਦ ਪੀਤੇ ਲੋਟਨ ਬਾਵਲੇ।
ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ।
ਗਦਾਂ ਤ੍ਰਿਸੂਲਾਂ ਬਰਛੀਆਂ ਤੀਰ ਵਗਨ ਖਰੇ ਉਤਾਵਲੇ।
ਜਣ ਡਸੇ ਭੁਝੰਗਮ ਸਾਵਲੇ।
ਮਰ ਜਾਵਣ ਬੀਰ ਰੁਹਾਵਲੇ।

2. ਸੱਟ ਪਈ ਜਮਧਾਣੀ ਦਲਾਂ ਮੁਕਾਬਲਾ
ਧੂਹ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ
ਚੰਡੀ ਰਾਖਸ਼ ਖਾਣੀ ਵਾਹੀ ਦੈਂਤ ਨੂੰ
ਕੋਪਰ ਚੂਰ ਚਵਾਣੀ ਲਥੀ ਕਰਗ ਲੈ।
ਪਾਖਰ ਤੁਰਾ ਪਲਾਣੀ ਸਿੰਗਾਂ ਧਉਲ ਦਿਆਂ।
ਕੂਰਮ ਸਿਰ ਲਹਿਲਾਣੀ ਦੁਸ਼ਮਣ ਮਾਰ ਕੇ।
ਵਢੇ ਗਨ ਤਿਖਾਣੀ ਮੂਏ ਖੇਤ ਵਿਚ।
ਰਣ ਵਿਚ ਘੱਤੀ ਘਾਣੀ ਲੋਹੂ ਮਿਝ ਦੀ।

ਦੁਰਗਾ ਦਾ ਦੂਜਾ ਨਾਂ ਚੰਡੀ ਹੈ, ਪਰ ਭਗਉਤੀ ਸ਼ਬਦ ਕਿਸੇ ਦੇਵੀ ਲਈ ਨਹੀਂ ਵਰਤਿਆ ਗਿਆ, ਇਹ ਤਲਵਾਰ ਲਈ ਵਰਤਿਆ ਗਿਆ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਇਸਦਾ ਭਾਵ ਸਪਸ਼ਟ ਹੋ ਜਾਂਦਾ ਹੈ :

ਨਾਉ ਭਗਉਤੀ ਲੋਹ ਘੜਾਇਆ। (ਵਾਰ 25)

ਗੁਰੂ ਸਾਹਿਬ ਨੇ ਆਪ ਵਾਰ ਵਿਚ ਹੀ ਸ਼ਬਦ ਤਲਵਾਰ ਲਈ ਵਰਤਿਆ ਹੈ :

ਲਈ ਭਗਉਤੀ ਦੁਰਗਸ਼ਾਹ ਵਰਜਾਗਣ ਭਾਰੀ।

ਅਸਲ ਵਿਚ ਇਸ ਵਾਰ ਰਾਹੀਂ ਗੁਰਦੇਵ ਤਲਵਾਰ ਅਥਵਾ ਸ਼ਸਤਰਾਂ ਦੀ ਮਹਾਨਤਾ ਪ੍ਰਗਟ ਕਰਨਾ ਚਾਹੁੰਦੇ ਸਨ ਕਿਉਂ ਜੋ ਉਨ੍ਹਾਂ ਲਈ ਇਹ ਆਦਿ ਸ਼ਕਤੀ ਦਾ ਪ੍ਰਤੀਕ ਹਨ। ਦੇਵੀ ਦੇਵਤਿਆਂ ਬਾਰੇ ਤਾਂ ਗੁਰਦੇਵ ਦੇ ਵਿਚਾਰ ਪਿਛੇ ਦਸ ਆਏ ਹਾਂ। ਉਂਜ ਦੇਵੀ ਵੀ ਤਾਂ ਅਕਾਲ ਪੁਰਖ ਦੀ ਪੈਦਾ ਕੀਤੀ ਹੋਈ ਹੈ। ਇਸ ਤੱਥ ਨੂੰ ਉਨ੍ਹਾਂ ਨੇ ਆਪਣੀ ਵਾਰ ਵਿਚ ਹੀ ਪ੍ਰਗਟ ਕੀਤਾ :

ਤੈਂ ਹੀ ਦੁਰਗਾ ਸਾਜ ਕੈ ਦੈਂਤਾਂ ਦਾ ਨਾਸ ਕਰਾਇਆ।

**ਚਉਬੀਸ ਅਵਤਾਰ ਤਥਾ ਹੋਰ ਅਵਤਾਰ :** ਇਹ ਬਚਿਤਰ ਨਾਟਕ ਦੇ ਤੀਜੇ ਭਾਗ ਵਿਚ ਆਉਂਦੇ ਹਨ। ਤ੍ਰਿਮੂਰਤੀ ਦੇ ਜਿਨ੍ਹਾਂ ਅਵਤਾਰਾਂ ਦਾ ਵਰਣਨ ਇਸ ਭਾਗ ਵਿਚ ਆਉਂਦਾ ਹੈ, ਉਹ ਇਹ ਹਨ :

**ਵਿਸ਼ਨੂੰ ਦੇ ਅਵਤਾਰ :** ਮੱਛ, ਕੱਛ, ਨਰ, ਨਾਰਾਇਣ, ਮੋਹਨੀ, ਬੇਰਾਹ, ਨਰਸਿੰਘ, ਬਾਵਨ, ਪਰਸੁਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਮਾਰਹੰਤ, ਮਨੂ, ਧਵੰਤਰ, ਚੰਦਰ, ਰਾਮ, ਕ੍ਰਿਸ਼ਣ, ਨਰ (ਮਾਹਜਨ), ਬੁਧ ਅਤੇ ਕਲਕੀ। ਇਨ੍ਹਾਂ ਤੋਂ ਛੁੱਟ ਦੋ ਤਿੰਨ ਹੋਰ ਅਵਤਾਰਾਂ ਦਾ ਵੀ ਜ਼ਿਕਰ ਹੈ, ਪਰ ਉਨ੍ਹਾਂ ਦੇ ਨਾਂ ਨਹੀਂ ਦਿਤੇ ਗਏ। ਫਿਰ ਵੀ ਇਨਾਂ ਦੀ ਗਿਣਤੀ ਪੂਰੇ 24 ਨਹੀਂ ਬਣਦੀ।

**ਰੁਦ੍ਰ ਦੇ ਅਵਤਾਰ :-** ਦਤਾ ਤ੍ਰੇਸ, ਪਾਰਸਨਾਥ

**ਬ੍ਰਹਮਾ ਦੇ ਅਵਤਾਰ :-** ਬਾਲਮੀਕ, ਕਸ਼ਯਪ, ਸ਼ੁਕਰਾਚਾਰਯ, ਵਾਭੇਮ (ਬ੍ਰਿਹਸਪਤੀ),

ਬਿਆਸ, ਖਟ ਸਮਤਰਕਾਰ ਰਿਖੀ ਅਤੇ ਕਾਲੀਦਾਸ।

ਮੀਰ ਮਹਿੰਦੀ ਅਤੇ ਕਲਕੀ ਬਾਰੇ ਕਥਾ ਅਖੀਰ ਵਿਚ ਦਰਜ ਹੈ। ਇਹ ਗਲ ਹੈਰਾਨ ਕਰਨ ਵਾਲੀ ਹੈ ਕਿ ਬ੍ਰਹਮਾ ਅਤੇ ਰੁਦ੍ਰ ਨੂੰ ਵੀ ਵਿਸ਼ਨੂੰ ਦੇ ਅਵਤਾਰਾਂ ਵਿਚ ਥਾਂ ਦਿਤੀ ਗਈ ਹੈ, ਜਦੋਂ ਕਿ ਉਨ੍ਹਾਂ ਦੇ ਆਪਣੇ ਵਖਰੇ ਅਵਤਾਰ ਹਨ। ਉਪਰੋਕਤ ਅਵਤਾਰਾਂ ਵਿਚੋਂ ਕ੍ਰਿਸ਼ਨਵਤਾਰ ਦੀ ਕਥਾ ਸਭ ਤੋਂ ਲੰਮੇਰੀ ਹੈ। ਉਸਤੋਂ ਮਗਰੋਂ ਰਾਮਕਥਾ ਹੈ। ਕ੍ਰਿਸ਼ਨ ਅਵਤਾਰ ਦੇ ਕੁੱਲ ਬੰਦ 2492 ਹਨ ਅਤੇ ਰਾਮ ਅਵਤਾਰ ਦੇ 864। ਦਸਮ ਗੁਰੂ ਦੀ ਕਾਵਿ-ਰਚਨਾ ਦੀਆਂ ਸਭ ਤੋਂ ਵਧੀਆ ਟੁਕੜੀਆਂ ਇਨ੍ਹਾਂ ਦੋਹਾਂ ਅਵਤਾਰਾਂ ਦੇ ਵਰਣਨ ਵਿਚ ਮਿਲਦੀਆਂ ਹਨ। ਅਸੀਂ ਉਤੇ ਦਸ ਆਏ ਹਾਂ ਕਿ ਗੁਰੂ ਸਾਹਿਬ ਨੇ ਦੇਵੀ ਦੇਵਤਿਆਂ ਅਤੇ ਅਵਤਾਰਵਾਦ ਦਾ ਖੰਡਨ ਕੀਤਾ ਹੈ। ਉਨ੍ਹਾਂ ਦੀ ਅਵਤਾਰਾਂ ਬਾਰੇ ਕਵਿਤਾ ਕਿਸੇ ਵਿਸ਼ਵਾਸ਼ ਦੇ ਆਧਾਰ ਤੇ ਨਹੀਂ ਰਚੀ ਗਈ, ਇਹ ਕੇਵਲ ਕਾਵਿਕ, ਅਭਿਆਸ ਸੀ। ਚੰਡੀ ਦੀ ਵਾਰ (ਜਾਂ ਦੁਰਗਾ ਦੀ ਵਾਰ) ਵਿਚ ਪਾਰਬ੍ਰਹਮ ਪਰਮੇਸ਼ਰ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ :

ਤੈਥੋਂ ਹੀ ਬਲ ਰਾਮ ਲੈ ਕਾਲ ਬਾਣਾ ਦਾਹਿਸਿਰ ਘਾਇਆ।
ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀ ਪਕੜ ਗਿਰਾਇਆ।

ਸਭ ਦੇਵੀ ਦੇਵਤੇ ਅਤੇ ਅਵਤਾਰ ਪਾਰਬ੍ਰਹਮ ਪਰਮੇਸ਼ਰ ਪਾਸੋਂ ਬਲ ਲੈਂਦੇ ਹਨ, ਉਨ੍ਹਾਂ ਦੀ ਆਪਣੀ ਕੋਈ ਸ਼ਕਤੀ ਨਹੀਂ। ਗੁਰੂ ਸਾਹਿਬ ਨੇ ਅਵਤਾਰ-ਕਥਾਵਾਂ ਦੀ ਰਚਨਾ ਇਸ ਕਰਕੇ ਕੀਤੀ ਕਿ ਉਹ ਲੋਕਾਂ ਅੰਦਰ ਧਰਮ-ਯੁਧ ਦਾ ਚਾਉ ਜਗਾਣਾ ਚਾਹੁੰਦੇ ਹਨ। ਕ੍ਰਿਸ਼ਨਾਵਤਾਰ ਵਿਚ ਆਪ ਲਿਖਦੇ ਹਨ :

ਦਸਮ ਕਥਾ ਭਾਗਉਤ ਦੀ ਭਾਖਾ ਕਰੀ ਬਨਾਇ।
ਅਵਰ ਬਾਂਛਨਾ ਨਾਹਿ ਕਿਛੁ, ਧਰਮਯੁਧ ਕੈ ਚਾਇ।

ਇਕ ਗਲ ਵਿਸ਼ੇਸ਼ ਤੌਰ ਤੇ ਨੋਟ ਕਰਨ ਵਾਲੀ ਹੈ ਕਿ ਇਨ੍ਹਾਂ ਅਵਤਾਰਾਂ ਦੀ ਕਥਾ ਲਿਖਦਿਆਂ ਗੁਰਦੇਵ ਨੇ ਆਪਣੇ ਵਿਚਾਰਾਂ ਦਾ ਸਪਸ਼ਟੀਕਰਨ ਵੀ ਦਿਤਾ ਹੈ। ਰਾਮ ਅਵਤਾਰ ਵਿਚ ਲਿਖਦੇ ਹਨ :

ਪਾਇੰ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ।
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਯੋ।
ਸਿਮ੍ਰਿਤ ਸਾਸਤਰ ਬੇਦ ਸਭੈ ਬਹੁ ਭੇਦ ਕਹਿ ਹਮ ਏਕ ਨਾ ਜਾਨਯੋ।
ਸ੍ਰੀ ਅਸਪਾਨ ਕਿਰਪਾ ਤੁਮਰੀ ਕਰ ਮੈ ਨ ਕਹਿਓ ਸਭ ਤੋਹਿ ਬਖਾਨਯੋ।

ਇਵੇਂ ਹੀ ਕ੍ਰਿਸ਼ਨਾਵਤਾਰ ਵਿਚ ਲਿਖ ਦਿੱਤਾ ਹੈ :

ਮੈਂ ਨਾ ਗਨੇਸਹਿ ਪ੍ਰਿਥਮ ਮਨਾਊ।
ਕਿਸ਼ਨ ਬਿਸ਼ਨ ਕਬਹੂੰ ਨਾ ਧਯਾਊਂ।
ਕਾਨ ਸੁਨੇ ਪਹਿਚਾਨ ਨ ਤਿਨ ਸੋ।

ਲਿਵ ਲਾਗੀ ਮੋਹੀ ਪਗ ਇਨ ਸੋ।
ਮਹਾ ਕਾਲ ਰਖਵਾਰ ਹਮਾਰੋ।
ਮਹਾ ਲੋਹ ਮ ਕਿੰਕਹ ਥਾਰੋ।

ਇਸ ਤਥ ਨੂੰ ਵਧੇਰੇ ਸਪਸ਼ਟ ਕਰਨ ਲਈ ਪਿਆਰਾ ਸਿੰਘ ਪਦਮ ਲਿਖਦੇ ਹਨ :

"ਸੋ ਇਸ ਸ਼ੰਕਾ ਦਾ ਕੋਈ ਆਧਾਰ ਨਹੀਂ ਕਿ ਗੁਰੂ ਸਾਹਿਬ ਅਵਤਾਰ-ਪੁਜਾਰੀ ਸਨ। ਇਸੇ ਸ਼ੰਕਾਂ ਦੀ ਨਵਿਰਤੀ ਲਈ ਉਨ੍ਹਾਂ ਸਾਰੇ ਬਚਿਤਰ ਨਾਟਕ ਦੇ ਅੰਤ ਵਿਚ 9 ਰਾਗਾਂ ਦੇ ਸ਼ਬਦ ਤੇ ਸਵਈਏ ਸ਼ਾਮਲ ਕੀਤੇ ਹਨ ਜਿਨ੍ਹਾਂ ਵਿਚ ਅਵਤਾਰ ਪੂਜਾ, ਮੂਰਤੀ ਪੂਜਾ ਤੇ ਹੋਰ ਕਰਮਾਂ ਦੀ ਨਿਖੇਧੀ ਕੀਤੀ ਗਈ ਹੈ।"

ਕ੍ਰਿਸ਼ਨਾਵਤਾਰ, ਰਾਮ ਅਵਤਾਰ ਅਤੇ ਕਲਕੀ ਅਵਤਾਰ ਵਿਚਲੇ ਵਰਣਨ ਇਸ ਬੀਰ-ਰਸ ਦੀਆਂ ਬਹੁਤ ਵਧੀਆ ਉਦਾਹਰਣਾ ਮਿਲ ਜਾਂਦੀਆਂ ਹਨ।

ਰਾਮਾਵਤਾਰ ਵਿਚੋਂ : ਭੁਜੰਗ ਪ੍ਰਯਾਤ ਛੰਦ
ਗਿਰੈ ਮੁੰਡ ਤੁੰਡੰ ਭਸੁੰਡੰ ਗਜਾਨੰ।
ਫਿਰੈ ਰੁਚੰ ਮੁਡੰ ਸੁ ਵਡਿੰ ਨਿਸਾਨੰ।
ਰੜੇ ਕੰਕ ਬੰਕੰ ਸਸੰ ਰੀਤ ਜੋਧੰ।
ਉਠੀ ਕੂਹ ਜੂਹੰ ਮਿਲੇ ਸੈਣ ਕ੍ਰੋਧੰ। 420।
ਝਿਮੀ ਤੇਗ ਤਜੰ ਸਰੋਸੰ ਪ੍ਰਹਾਰੰ।
ਖਿਮੀ ਦਾਮਦੀ ਜਾਣ ਭਾਦੋ ਮਝਾਰੰ।
ਹਸੇ ਰੰਕ ਬੇਕੰ ਕਸੇ ਸੂਰ ਵੀਰੰ।
ਢਲੀ ਢਾਲ ਮਾਲ ਸੁਭੇ 35 ਤੀਰੰ। 421।

ਜਿਥੇ ਕਿਤੇ ਸਿਰਖੰਡੀ ਛੰਦ ਵਰਤਿਆ ਹੈ, ਬੋਲੀ ਵੀ ਪੰਜਾਬੀ ਹੈ ਅਤੇ 'ਚੰਡੀ ਦੀ ਵਾਰ' ਦੀ ਭਾਸ਼ਾ ਵਰਗੀ ਲਗਦੀ ਹੈ :

ਸਿਰਖੰਡੀ ਛੰਦ : ਜੁੱਟੇ ਵੀ ਜੁਝਾਰੇ ਧੱਗਾਂ ਵਜੀਆਂ।
ਬੁੱਜੇ ਨਾਦ ਕਰਾਰੇ ਦਲਾਂ ਮੁਸਾਹਰਾਂ।
ਲੁਝੇ ਕਾਰਨ ਯਾਰੇ ਸੰਘਰ ਸੂਰਮੇ।
ਵੁੱਠੇ ਜਾਣ ਡਰਾਰੇ ਘਣੀਅਰ ਕੈਬਰੀ। 467।
ਵੱਜੇ ਸੰਗਲੀਆਲੇ ਹਾਝਾ ਜੁੱਟੀਆਂ।
ਖੇਤ ਬਹੇ ਮੁੱਛਾਲੇ ਕਹਰਤ ਤਾਰ ਦੇ।
ਡਿੱਗੇ ਵੀਰ ਜੁੱਝਾਰੇ ਹੂਗਾਂ ਫੁਟੀਆਂ।
ਬੱਕੇ ਜਾਣ ਮਤਵਾਰੇ ਭਗਾਂ ਪਾਇਕੈ। 468।

ਕ੍ਰਿਸ਼ਨਾਵਤਾਰ ਵਿਚੋਂ :

ਸਵੱਯਾ: ਜੁੱਧ ਬਿਖੈ ਅਤੀ ਤੀਰ ਲਗੈ
ਬਹੁ ਬੀਰਨਿ ਕੋ ਤਨ ਸ੍ਰੋਣਤ ਭੀਨੇ ।
ਕਾਇਰ ਭਾਜ ਗਹੇ ਹਨ ਤੇ
ਅਤਿ ਹੀ ਡਰ ਸਿਉ ਜਿਹ ਗਾਤ ਪਸੀਨੇ ।
ਭੂਪ ਪਿਸਾਚ ਕਰੈ ਕਿਲਕਾਰ
ਫਿਰੈ ਰਨ ਜੋਗਿਨ ਖੱਪਰ ਲੀਨੇ ।
ਆਨ ਫਿਰਸੋ ਤਹ ਸ੍ਰੀ ਤਿਪਰਾਰ,
ਸੁ ਆਪੇ ਈ ਅੰਗ ਸਿਵਾਤਨ ਕੀਨੇ । 123 ।

ਗੁਰਦੇਵ ਦੀ ਬਾਣੀ ਵਿਚ ਕਈ ਹੋਰ ਰਸਾਂ ਦਾ ਪ੍ਰਯੋਗ ਵੀ ਹੋਇਆ ਹੈ । ਵਿਸ਼ੇਸ਼ ਤੌਰ ਤੇ ਸਿੰਗਾਰ ਰਸ ਵੇਖੋ ਕ੍ਰਿਸ਼ਨਾਵਤਾਰ ਵਿਚ ।

ਗੋਪਿਨ ਵਾਚ ਊਧਵ ਸੋ :

ਸਵੈਯਾ : ਏਕ ਸਮੈ ਬ੍ਰਿਜ ਕੁੰਜਨ ਪੈ ਮੁਹਿ ਨਾਨਾ ਸਯਾਮ ਤਟਨ ਧਹਾਈ ।
ਕਰੰਨ ਦੇ ਬਹੁ ਮੱਲ ਕਾਰੇ ਨਗ ਬ੍ਰਹਮ ਸਦੈ ਉਪਮਾ ਨ ਗਨਾਏ ।
ਬਜ੍ਰ ਲਗੇ ਜਿਨ ਬੀਚ ਛਟਾ ਗਾਨੇ ਦਹੂੰ ਓਰ ਧਰਾ ਛਪਿ ਪਾਏ ।
ਤਊਨ ਸਮੈ ਹਰਿ ਵੈ ਦਏ ਉਧਵ ਦੈ ਅਬ ਰਾਵਲ ਭੇਖ ਪਠਾਏ । 909 ।..
ਤੇਰੇ ਹੀ ਧਯਾਨ ਧਰੇ ਹਰਿ ਜੂ ਅਰੁ ਤੇਰੋ ਹੀ ਲੈ ਕਰ ਨਾਮ ਪੁਕਾਰੈ,
ਮਾਤ ਪਿਤਾ ਕੀ ਨ ਲਾਜ ਕਰੈ ਹਰਿ ਸਾਇਤ ਸਯਾਮ ਹੀ ਸਯਾਮ ਚਿਤਾਰੈ,
ਨਾਮ ਅਧਾਰ ਤੇ ਜੀਵਤ ਹੈ ਬਿਨ ਨਾਮ ਕਰਯੋ ਛਿ ਮੈ ਕਸ ਮਾਰੈ ।
ਯਾ ਬਿਧਿ ਦੇਖ ਦਸਾ ਢਨ ਕੀ ਅਤਿ ਬੀਚ ਬਢਯੋ ਜੀਅ ਸੋਕ ਹਮਾਰੇ।979।

ਕਲਕੀ ਅਵਤਾਰ ਵਿਚੋਂ ਬੀਰ-ਰਸ ਦੀ ਉਦਾਹਰਣ :

ਸਿਰਖੰਡੀ ਛੰਦ : ਵੱਜੇ ਨਾਦ ਸੁਰੰਗੀ ਧੱਗਾਂ ਘੋਰੀਆਂ ।
ਨਚੇ ਜਾਣ ਫਿਰੰਗੀ ਵੱਜੇ ਘੁੰਘਰੂ ।
ਗਣਾ ਤ੍ਰਿਸੂਲ ਨਿਪੰਗੀ ਝੂਲਨ ਬੈਰਖਾਂ ।
ਸਾਵਣ ਜਾਣ ਉਪੰਗੀ ਘਟਾ ਡਰਾਵਣੀ । 179 ।
ਬਾਣੇ ਅੰਗ ਭੁਜੰਗੀ ਸਾਵਣ ਸੋਹਣੇ ।
ਤ੍ਰੈ ਸੈ ਹਥ ਉਤਰੀ ਖੰਡਾ ਧੂਹਿਆ ।
ਤਾਜੀ ਭਉ, ਮਿਲੇਗੀ ਛਾਲਾ ਪਾਈਆਂ ।
ਭੇਗੀ ਜਾਣ ਭਿੜੰਗੀ ਅਣੀਆਂ ਚੁੱਟੀਆਂ ।

ਪੈਰੋ ਧਾਰ ਪਵੰਗੀ ਫਉਜਾਂ ਚੀਰ ਕੈ।
ਉਠੈ ਛੈਲ ਤਲੰਗੀ ਛਾਲਾਂ ਪਾਈਆਂ।
ਝਾੜ ਝੜਾਕ ਝੜੰਗੀ ਤੇਗਾਂ ਵੱਜੀਆਂ।

ਮਧੁ-ਅਨੁਪ੍ਰਾਸ ਦੀ ਵਰਤੋਂ ਨਾਲ ਉਪਰੋਕਤ ਛੰਦ ਹੋਰ ਪ੍ਰਭਾਵਸ਼ਾਲੀ ਅਤੇ ਸ਼ਕਤੀਸ਼ਾਲੀ ਹੋ ਗਿਆ ਪ੍ਰਤੀਤ ਹੁੰਦਾ ਹੈ।

ਗਿਆਨ ਪ੍ਰਬੋਧ : ਸ. ਪਿਆਰਾ ਸਿੰਘ ਪਦਮ ਦਾ ਕਥਨ ਹੈ, "ਜਿਵੇਂ ਬਚਿਤਰ ਨਾਟਕ ਭਾਰਤੀ ਧਰਮਾਂ ਦਾ ਪੁਰਾਣਕ ਇਤਿਹਾਸ ਪੇਸ਼ ਕਰਦਾ ਹੈ ਤਿਵੇਂ 'ਗਿਆਨ ਪ੍ਰਬੋਧ ਭਾਰਤੀ ਧਰਮਾਂ ਦੀ ਵਿਚਾਰ-ਧਾਰਾ ਦੀ ਪੋਥੀ ਹੈ ਸੀ, ਪਰ ਇਹ ਸੰਪੂਰਨ ਪ੍ਰਾਪਤ ਨਹੀਂ ਕੇਵਲ 336 ਛੰਦ ਮਿਲਦੇ ਹਨ।"

ਇਸ ਰਚਨਾ ਵਿਚ ਵੀ ਕਈ ਛੰਦਾਂ ਦੀ ਵਰਤੋਂ ਹੋਈ ਹੈ। ਜਿਵੇਂ : ਭੁਜੰਗ ਪ੍ਰਯਾਤ, ਤ੍ਰਿਭੰਗੀ, ਰਸਾਵਲ, ਛਪੈ, ਕਮਰ ਨਰਾਜ, ਬਹਿਰ ਤਵੀਲ, ਪਸਚਮੀ, ਪਾਧੜੀ, ਰੁਆਲ, ਤੋਹਾਰ, ਤੋਟਕ ਆਦਿ। ਇਹ ਖਿਆਲ ਕੀਤਾ ਜਾਂਦਾ ਹੈ ਕਿ ਅਕਾਲ ਉਸਤਤਿ ਵਿਚ ਜਿਨ੍ਹਾਂ ਦੇ ਉਤਰ ਬਾਣੀ ਵਿਚ ਨਹੀਂ ਮਿਲਦੇ, ਉਹ ਉਤਰ ਅੰਕ 126 ਤੋਂ 136 ਤਕ ਇਸ ਬਾਣੀ ਵਿਚ ਮਿਲ ਜਾਂਦੇ ਹਨ। ਭਾਵੇਂ ਇਹ ਗਲ ਠੀਕ ਨਾ ਹੋਵੇ ਤਾਂ ਵੀ ਅਕਾਲ ਉਸਤਤਿ ਅਤੇ ਗਿਆਨ ਪ੍ਰਬੋਧ ਵਿਚਾਲੇ ਇਕ ਸਮੂਲੇ ਪ੍ਰਤੀਤ ਹੁੰਦਾ ਹੈ।

ਇਸ ਰਚਨਾ ਦੇ ਸ਼ੁਰੂ ਵਿਚ ਅਕਾਲ ਪੁਰਖ ਦੀ ਉਸਤਤ ਹੈ। ਉਸ ਤੋਂ ਬਾਅਦ ਆਤਮਾ-ਪਰਮਾਤਮਾਂ ਦੀ ਪ੍ਰਸ਼ਨੋਤਰੀ ਹੈ। ਆਤਮਾ ਸਵਾਲ ਕਰਦੀ ਹੈ ਅਤੇ ਪਰਮਾਤਮਾ ਉਤਰ ਦਿੰਦਾ ਹੈ। ਪਰ ਬਾਣੀ ਸੰਪੂਰਨ ਨਾ ਹੋਣ ਕਰਕੇ ਕੇਵਲ ਇਕ ਪ੍ਰਸ਼ਨ ਦਾ ਉਤਰ ਹੀ ਇਹਦੇ ਵਿਚ ਮਿਲਦਾ ਹੈ। ਜਿਸ ਵਿਸ਼ੇ ਦਾ ਗਿਆਨ ਇਸ ਰਚਨਾ ਵਿਚੋਂ ਮਿਲਦਾ ਹੈ, ਉਹ ਇਹ ਹੈ :

ਇਕ ਰਾਜ ਧਰਮ, ਇਕ ਦਾਨ ਧਰਮ।
ਇਕ ਭੋਗ ਧਰਮ, ਇਕ ਮੋਛ ਧਰਮ।
ਇਕ ਚਤੁਰ ਵਰਗ ਸਭ ਜਗ ਭਵੰਤ।
ਸੇ ਆਤਮਰ ਪਰਮਾਤਮਾ ਪੁਛਤ ।7।

ਆਤਮਾ ਪਰਮਾਤਮਾ ਦਾ ਸੰਵਾਦ ਇਉਂ ਆਰੰਭ ਹੁੰਦਾ ਹੈ :

ਦਿਨ ਅਜਬ ਏਕ ਆਤਮਾ ਰਾਮ।
ਅਨਭਉ ਸਰੂਪ ਅਨਹਦ ਅਕਾਮ।
ਅਨਛਿਜ ਤੇਜ ਆਜਾਨ ਬਾਹੁ।
ਰਾਜਾਨ ਰਾਜੁ ਸਹਾਨ ਸਾਹੁ।126।
ਉਚਰਯੋ ਆਤਮਾ ਪਰਮਾਤਮਾ ਸੰਗ।
ਉਤਭੁਜ ਸਰੂਪ ਅਬਿਗਤ ਅਭੰਗ।

ਇਹ ਕਉਨ ਆਹਿ ਆਤਮ ਸਰੂਪ ।
ਜਿਹ ਅਮਿਤ ਤੇਜ ਅਤਿ ਭੁਤਿ ਵਿਭੂਤ । 127 ।

ਇਸਤੋਂ ਅੱਗੇ ਪਰਮਾਤਮਾ ਦਾ ਉਤਰ ਹੈ ਜਿਸਦੀਆਂ ਕੁਝ ਸਤਰਾਂ ਅਸੀਂ ਹੇਠਾਂ ਦਿੰਦੇ ਹਾਂ :-

ਯਹ ਬ੍ਰਹ ਆਹਿ ਆਤਮਾ ਰਾਮ ।
ਜਿਹ ਅਮਿਤ ਤੇਜ ਅਬਿਗਤ ਅਨਾਮ ।
ਜਿਹ ਭੇਦ ਭਾਅ ਨਹੀ ਕਰਮ ਕਾਲ ।
ਜਿਹ ਸਤ੍ਰ ਮਿਤਰ ਸਰਬ ਦਿਆਲ । 128 ।
ਡੋਬਿਓ ਨ ਡੂਬੈ ਸੋਖਿਓ ਨ ਜਾਇ ।
ਕਟਿਓ ਨ ਕਟੈ ਨ ਬਾਰਾਯੋ ਬਰਾਇ ।
ਛਿਜੈ ਨ ਨੈਨੁ ਸਤ ਸ਼ਤਰ ਪਾਤ ।
ਜਿਹ ਸਤ੍ਰ ਮਿਤਰ ਨਹੀ ਜਾਤ ਪਾਤ । 129 ।

ਇਉਂ ਇਹ ਉਤਰ ਚਲਦਾ ਹੈ । ਜੇ ਇਹ ਰਚਨਾ ਸੰਪੂਰਨ ਹੁੰਦੀ ਤਾਂ ਚਾਰ ਪ੍ਰਸ਼ਨਾਂ ਦੇ ਉਤਰ ਮਿਲ ਜਾਂਦੇ । ਸੰਪੂਰਨ ਤੌਰ ਤੇ ਚਾਰ ਪਦਾਰਥਾਂ ਦਾ ਵਰਣਨ ਹੋ ਜਾਂਦਾ । ਰਾਜ ਧਰਮ ਧਾਰਮਿਕ ਨੀਤੀ (ਅਥਵਾ ਧਰਮ) ਨਾਲ ਸਬੰਧਤ ਹੈ, ਦਾਨ ਧਰਮ ਅਰਥ ਨਾਲ, ਭੋਗ ਧਰਮ ਕਾਮੁ ਨਾਲ ਅਤੇ ਸੋਖ ਧਰਮ ਪੋਖੰ ਨਾਲ । ਰਾਜ ਧਰਮ ਦੀ ਥਾਂ ਸਭ ਤੋਂ ਪਹਿਲਾਂ ਦਾਨ ਧਰਮ ਬਾਰੇ ਚਰਚਾ ਅਰੰਭੀ ਗਈ ਹੈ । ਦਾਨ ਧਰਮ ਦੀ ਚਰਚਾ ਵਿਚ ਵਿਸ਼ੇਸ਼ ਤੌਰ ਤੇ ਰਾਜਿਆਂ ਮਹਾਰਾਜਿਆਂ ਦੇ ਰਚੇ ਯਗਾਂ ਦੇ ਸਮੇਂ ਪੁੰਨ ਦਾਨ ਕਰਨ ਦਾ ਜ਼ਿਕਰ ਹੈ । ਆਪਣੇ ਬਿਆਨ ਨੂੰ ਛੋਟੇ ਛੋਟੇ ਪ੍ਰਸੰਗਾਂ ਨਾਲ ਹੀ ਸੁਸੱਜਿਤ ਕੀਤਾ ਗਿਆ ਹੈ । ਰਾਜੇ ਯਗ ਕਰਦੇ ਹਨ ਅਤੇ ਬ੍ਰਾਹਮਣ ਵਿਧੀ ਅਨੁਸਾਰ ਯਗ ਕਰਾਉਂਦੇ ਹਨ । ਪ੍ਰਚਲਤ ਮਤ ਅਨੁਸਾਰ ਯਗਾਂ ਦਾ ਜ਼ਿਕਰ ਕਰਦਿਆਂ ਗੁਰਦੇਵ ਨਾ ਕੇਵਲ ਪੁਰਾਤਨ ਇਤਿਹਾਸ/ਮਿਥਿਹਾਸ ਨੂੰ ਬਿਆਨਦੇ ਹਨ ਸਗੋਂ ਪ੍ਰਚਲਤ ਝੁਕਾਵਾਂ ਦਾ ਵੀ ਸਹਿਜੇ ਹੀ ਜ਼ਿਕਰ ਕਰ ਜਾਂਦੇ ਹਨ । ਸਮਕਾਲੀ-ਵਿਗਿਆਨ ਕੇਂਦਰਾਂ ਦਾ ਜ਼ਿਕਰ ਕਰਦਿਆਂ ਲਿਖਦੇ ਹਨ :

ਕਹੂੰ ਬ੍ਰਹਮ ਬਾਨੀ ਕਰਹਿ ਬੇਦ ਚਰਚਾ ।
ਕਹੂੰ ਬਿਪ੍ਰ ਬੈਠੇ ਕਰਹਿ ਬ੍ਰਹਮ ਅਰਚਾ । 272 ।..
ਕਹੂੰ ਕੋਕ ਸਾਰੰ ਖੜੇ ਨੀਤਿ ਧਾਮਾਂ ।
ਕਹੂੰ ਨਯਾਇ ਸ਼ਾਸਤ੍ਰ ਪੜੈ ਛਤਿ ਕਰਮਾ ।
ਕਹੂੰ ਬ੍ਰਹਮ ਬਿਦਿਆ ਪੜੈ ਬਯੋਗ ਬਾਨਨ ।
ਕਹੂੰ ਪ੍ਰੇਮ ਧਿਉ ਪਾਠਿ ਪਠਿਐ ਸਿਤ੍ਰਾਨੀ । 275 । ਇਤਿਆਦਿ।.

ਗੁਰਦੇਵ ਨੇ ਆਪਣੀ ਇਸ ਬਾਣੀ ਵਿਚ ਅਕਾਲ ਪੁਰਖ ਦੇ ਉਸਤਤੀ ਕਰਦਿਆਂ ਕਰਮ ਕਾਂਡ ਦਾ ਸਖ਼ਤ ਖੰਡਨ ਕੀਤਾ ਹੈ । ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਅਨੁਸਾਰ ਪ੍ਰਭੂ ਦੇ

ਨਾਮ ਨੂੰ ਸਰਬ-ਸਰੇਸ਼ਟ ਮੰਨਿਆ ਹੈ ਜਿਵੇਂ :

ਨਿਵਲ ਆਦਿ ਕਮਾਣੰ। ਅਨਦ ਦਾਨ ਧਰਮਣੇ।
ਅਨੰਦ ਤੀਰਥ ਬਾਸਨੰ। ਨ ਟੇਕ ਨਾਮ ਦੇ ਸਮੇ। 89।

**ਸ਼ਸਤ੍ਰ ਨਾਮ ਮਾਲਾ**

ਇਹ ਰਚਨਾ ਸ਼ਸਤਰਾਂ ਦਾ ਕੋਸ਼ ਹੈ। ਇਸ ਦੇ ਕੁੱਲ 1318 ਬੰਦ ਹਨ ਅਤੇ ਪੰਜ ਅਧਿਆਇ ਹਨ। ਇਨਾਂ ਅਧਿਆਵਾਂ ਦਾ ਵੇਰਵਾ ਇਸ ਪ੍ਰਕਾਰ ਹੈ :

**ਪਹਿਲਾ ਅਧਿਆਇ**

ਇਸ ਦੇ ਕੁੱਲ 27 ਬੰਦ ਹਨ ਜਿਨ੍ਹਾਂ ਵਿਚ ਸ਼ਸਤਰਾਂ ਨੂੰ ਆਦਿ ਸ਼ਕਤੀ ਦਾ ਪ੍ਰਤੀਕ ਮੰਨ ਕੇ ਨਮਸਕਾਰ ਕੀਤੀ ਗਈ ਹੈ।

ਉਦਾਹਰਣ : ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਹ ਮਾਰੁ ਤੀਰ।
ਸੈਫ਼ ਸਰੋਹੀ ਸੈਫਤੀ ਯਹੈਂ ਹਮਾਰੈ ਪੀਰ। 3।
ਤੀਰ ਤੁਹੀ ਸੈਫੀ ਤੁਹੀ ਤੁਹੀ ਤਬਰ ਤਰਵਾਰ।
ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ। 4।
ਕਾਲ ਤੁਹੀ ਕਾਲੀ ਤੁਹੀ ਤੁਹੀ ਤਰਪ ਅਰ ਤੀਰ।
ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ। 5।

**ਦੂਜਾ ਅਧਿਆਇ**

ਇਸ ਦੇ ਬੰਦ 28 ਤੋਂ 74 ਤਕ ਹਨ। ਇਨ੍ਹਾਂ 47 ਬੰਦਾਂ ਵਿਚ ਤਲਵਾਰ ਅਤੇ ਚੱਕਰ ਦੋ ਸ਼ਸਤਰਾਂ ਦੇ ਭਿੰਨ ਭਿੰਨ ਨਾਮ ਗਿਣੇ ਹਨ। ਪਹਿਲੇ ਸ਼ਸਤਰ ਦੇ ਨਾਮ 28 ਤੋਂ 56 ਤਕ ਦਿਤੇ ਹਨ ਆਰੰਭ ਇਸ ਤਰ੍ਹਾਂ ਕੀਤਾ ਹੈ :

ਕਵਚ ਸਬਦ ਪ੍ਰਿਥਮੈ ਕਹੋ ਅੰਤ ਸਬਦ ਅਰਿ ਦੇਹੁ।
ਅਭ ਹੀ ਨਾਮ ਕ੍ਰਿਪਾਨ ਕੇ ਜਨ ਚਤੁਰ ਜੀਅ ਲੇਹੁ। 28।

57 ਤੋਂ 74 ਬੰਦ ਤਕ ਚਕਰ ਦੇ ਭਿੰਨ ਭਿੰਨ ਨਾਮ ਦਿੱਤੇ ਹਨ। ਸ਼ੁਰੂ ਦਾ ਬੰਦ ਇਉਂ ਹੈ :

ਬਿਨ ਨਾਮ ਪ੍ਰਿਥਮੈ ਉਦਰਿ ਪੁਨ ਪਦ ਸਸਤ੍ਰ ਉਚਾਰਿ।
ਨਾਮ ਸੁਦ ਰਸ਼ਨ ਕੇ ਸਭੈ ਨਿਕਸਤ ਜਾਹਿ ਅਪਾਰ। 57।

**ਤੀਜਾ ਅਧਿਆਇ**

ਇਹ ਅਧਿਆਇ 75 ਨੰਬਰ ਬੰਦ ਤੋਂ ਸ਼ੁਰੂ ਹੋ ਕੇ ਬੰਦ ਨੰਬਰ 252 ਤਕ ਵਿਸਤਰਿਤ ਹੈ। ਇਸ ਵਿਚ ਤੀਰ ਦੇ ਭਿੰਨ ਭਿੰਨ ਨਾਮ ਦਿਤੇ ਹਨ। ਸ਼ੁਰੂ ਦਾ ਦੋਹਰਾ ਇਉਂ ਹੈ :

ਬਿਖ ਬਾਣ ਸਰਧਨ ਜਭਨ ਕਲਚਾਂਤਕ ਦੇ ਨਾਮ।
ਸਦਾ ਹਮਾਰੀ ਜੈ ਕਰੋ ਸਕਲ ਦਰੋ ਮਮ ਕਾਮ। 75।

**ਚੌਥਾ ਅਧਿਆਇ**

ਇਸ ਅਧਿਆਇ ਵਿਚ ਪਾਸ ਦੇ ਭਿੰਨ ਭਿੰਨ ਨਾਮ ਦਰਜ ਹਨ ਅਤੇ ਇਹ ਬੰਦ ਨੰ: 253 ਤੋਂ ਬੰਦ ਨੰਬਰ 460 ਤਕ ਫੈਲਿਆ ਹੋਇਆ ਹੈ। ਸ਼ੁਰੂ ਦਾ ਬੰਦ ਇਉਂ ਹੈ :

ਬੀਰ ਗ੍ਰਿਸਤ ਹੀ ਗ੍ਰੀਵਸਰ ਬਰਣਾਯੁਧ ਕਹਿ ਅੰਤ।
ਸਕਲ ਨਾਮ ਸ੍ਰੀ ਪਾਸ ਕੇ ਨਿਕਸਤ ਲੈ ਅਨੰਤ। 252।

**ਪੰਜਵਾਂ ਅਧਿਆਇ**

ਇਹ ਅਖ਼ੀਰਲਾ ਅਧਿਆਇ ਬੰਦ ਨੰਬਰ 461 ਤੋਂ ਲੈ ਕੇ ਬੰਦ ਨੰਬਰ 1318 ਤਕ ਹੈ। ਇਸ ਵਿਚ ਤੁਪਕ ਦੇ ਭਿੰਨ ਭਿੰਨ ਨਾਮ ਦਿਤੇ ਹਨ। ਸ਼ੁਰੂ ਦਾ ਦੋਹਰਾ ਇਸ ਤਰ੍ਹਾਂ ਹੈ :

ਬਾਹਨਿ ਆਦਿ ਉਚਾਰੀਆਂ ਰਿ ਪਦ ਅੰਤਿ ਉਚਾਰਿ।
ਨਾਮ ਤੁਪਕ ਕੇ ਹੋਤ ਲੈ ਲੀਜਹੁ ਸੁ ਕਬਿ ਸੁਧਾਰ। 461।

ਪਹਿਲੇ ਅਧਿਆਇ ਵਿਚ ਬ੍ਰਹਮ ਦੀ ਉਸਤਤੀ ਕਰਦਿਆਂ ਸਾਨੂੰ ਉਹੋ ਜਿਹੀ ਸ਼ਬਦਾਵਲੀ ਮਿਲਦੀ ਹੈ, ਜਿਹੜੀ ਜਾਪੁ ਸਾਹਿਬ ਅਤੇ ਅਕਾਲ ਉਸਤਤਿ ਵਿਚ ਹੈ।

**ਚਰਿਤਰੋਪਾਖਯਾਨ**

ਚਰਿਤਰੋਪਾਖਯਾਨ ਨੂੰ ਤ੍ਰਿਆ ਚਰਿਤਰ ਵੀ ਕਿਹਾ ਜਾਂਦਾ ਹੈ। ਦਸਮ ਗ੍ਰੰਥ ਦਾ ਇਹ ਭਾਗ ਬਚਿਤਰ ਨਾਟਕ ਤੋਂ ਮਗਰੋਂ ਦੂਜਾ ਵੱਡਾ ਭਾਗ ਹੈ। ਇਹਦੇ ਵਿਚ 404 ਚਰਿਤਰ ਹਨ ਜਿਨ੍ਹਾਂ ਵਿਚ ਦੁਸ਼ਟ, ਮਕਾਰ ਅਤੇ ਚਾਲਬਾਜ਼ ਔਰਤਾਂ ਦੇ ਚਰਿਤਰਾਂ ਨੂੰ ਚਿਤਰਿਆ ਗਿਆ ਹੈ। ਇਹ ਬਹੁਤ ਲਿੰਗ ਭੋਗ ਨਾਲ ਸਬੰਧਤ ਹਨ। ਕੁੱਲ ਬੰਦ 7558 ਹਨ। ਚਰਿਤਰਾਂ ਦੇ ਸਰੋਤ ਬਹੁਤ ਮਹਾਂਭਾਰਤ, ਰਾਮਾਇਣ, ਪੁਰਾਣ, ਪੰਚਤੰਤਰ, ਹਿਤੋਪਦੇਸ਼, ਬਾਗੋ ਬਹਾਰ, ਚਹਾਰ ਦਰਵੇਸ਼ ਅਤੇ ਪੰਜਾਬ ਦੇ ਲੋਕ-ਸਾਹਿਤ ਵਿਚੋਂ ਮਿਲਦੇ ਹਨ, ਇਸ ਲਈ ਇਨ੍ਹਾਂ ਚਰਿਤਰਾਂ ਦੀ ਸ਼ਰੇਣੀ ਵੰਡ ਧਾਰਮਕ, ਪੌਰਾਣਿਕ, ਇਤਿਹਾਸਕ, ਸਮਾਜਕ ਅਤੇ ਰੁਮਾਂਚਿਕ ਆਦਿ ਪੱਖਾਂ ਅਨੁਸਾਰ ਕੀਤੀ ਜਾਂਦੀ ਹੈ। ਡਾ. ਧਰਮਪਾਲ ਆਸ਼ਤਾ, ਡਾ. ਹਰਭਜਨ ਸਿੰਘ, ਡਾ. ਮਹੀਪ ਸਿੰਘ, ਡਾ. ਤਾਰਨ ਸਿੰਘ, ਡਾ. ਤ੍ਰਿਲੋਚਨ ਸਿੰਘ, ਪ੍ਰੋਫੈਸਰ ਪਿਆਰਾ ਸਿੰਘ ਪਦਮ ਅਤੇ ਡਾ. (ਕੁਮਾਰੀ) ਪ੍ਰਸਿੰਨੀ ਸਹਿਗਲ ਇਨਾਂ ਸਭ ਚਰਿਤਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ। ਡਾ. (ਕੁਮਾਰੀ) ਪ੍ਰਸਿੰਨੀ ਸਹਿਗਲ ਨੇ ਆਪਣੇ ਸ਼ੋਧ-ਪ੍ਰਬੰਧ ਵਿਚ, ਜਿਸਦਾ ਅਨੁਵਾਦ "ਗੁਰੂ ਗੋਬਿੰਦ ਸਿੰਘ ਔਰ ਉਨਕਾ ਕਾਵਯ" ਇਹ ਵਿਚਾਰ ਪ੍ਰਗਟ ਕੀਤਾ ਹੈ: "ਇਹ ਰਚਨਾ ਤਿਆਰ ਕਰਨ ਵਿਚ ਦਸ਼ਮੇਸ਼ ਜੀ ਦਾ ਇਹ ਮਨੋਰਥ ਸੀ ਕਿ ਉਹ ਆਪਣੇ ਸਮਕਾਲੀਆਂ ਦੇ ਨੀਵੇਂ ਆਚਰਣ ਨੂੰ ਨੰਗਿਆਂ ਕਰ ਸਕਣ ਅਤੇ ਉਚੇਰੀਆਂ ਨੈਤਿਕ ਕੀਮਤਾਂ ਨੂੰ ਮੁੜ-ਸਥਾਪਿਤ ਕਰ ਸਕਣ। ਉਨ੍ਹਾਂ ਨੇ ਚਰਿਤਰਹੀਨ ਅਤੇ ਕਾਮੀ ਪੁਰਸ਼ਾਂ ਨੂੰ,ਯਥਾਰਥ ਨੂੰ ਪ੍ਰਗਟਾ ਕੇ, ਆਦਰਸ਼ ਜੀਵਨ ਵਲ ਮੋੜਨ ਦਾ ਸਫ਼ਲ ਜਤਨ ਕੀਤਾ ਹੈ। ਅਖ਼ੀਰਲੇ ਚਰਿਤਰ ਵਿਚ ਉਨ੍ਹਾਂ ਨੇ ਇਹ ਸਪਸ਼ਟ ਕੀਤਾ ਹੈ ਕਿ ਇਨ੍ਹਾਂ ਚਰਿਤਰਾਂ ਨੂੰ ਸੁਣ ਕੇ ਗੂੰਗੇ ਆਨੰਦ ਮਾਣ ਸਕਣੇਗੇ ਅਤੇ ਮੂਰਖ

ਸਿਆਣੇ ਹੋ ਜਾਣਗੇ । ਉਸ ਕਾਲ ਵਿਚ ਉਧਾਲਾ, ਦੁਰ ਵਿਵਹਾਰ, ਬਦਚਲਨੀ ਅਤੇ ਬਾਲਾਤਕਾਰ ਸਾਧਾਰਨ ਘਟਨਾਵਾਂ ਸਨ, ਜਿਨ੍ਹਾਂ ਦੇ ਚਿਤਰਣ ਨਾਲ ਗੁਰਦੇਵ ਨੇ ਪੁਰਸ਼ਾਂ ਅਤੇ ਇਸਤਰੀਆਂ ਦੇ ਕਈ ਵਰਗਾਂ ਨੂੰ ਉਨ੍ਹਾਂ ਦੀਆਂ ਕਮਜ਼ੋਰੀਆਂ ਨੂੰ ਜਤਲਾ ਕੇ ਨੈਤਿਕ ਜੀਵਨ ਆਰਦਸ਼ ਮਾਰਗ, ਚੰਗੇ ਆਚਾਰ ਅਤੇ ਸੰਜਮ ਵਲ ਪ੍ਰੇਰਿਆ । ਵਿਸਥਾਰ ਨਾਲ ਚਰਿਤਰਾਂ ਨੂੰ ਵਰਣਨ ਕਰਦਿਆਂ, ਮਰਦਾਂ ਅਤੇ ਇਸਤਰੀਆਂ ਦੋਹਾਂ ਨੂੰ ਨੈਤਿਕ ਗਿਰਾਵਟ ਦੀ ਸੋਝੀ ਦਿਤੀ ।" ਕਈ ਹੋਰ ਵਿਦਵਾਨਾਂ ਨੇ ਵੀ ਇਹੋ ਜਿਹੇ ਵਿਚਾਰ ਪ੍ਰਗਟ ਕੀਤੇ ਹਨ । ਗਿਆਨੀ ਲਾਲ ਸਿੰਘ ਸੰਗਰੂਰ ਵਾਲਿਆਂ ਨੇ ਆਪਣੇ "ਸ੍ਰੀ ਦਸਮ ਗ੍ਰੰਥ ਸਾਹਿਬ ਕੋਸ਼" (ਗੁਰਮਤ ਮਾਰਤੰਡ ਭਾਗ ਦੂਜਾ) ਵਿਚ ਚਰਿਤਰੋਪਾਖਯਾਨ ਬਾਰੇ ਏਦਾਂ ਲਿਖਿਆ ਹੈ ਕਿ ਇਨ੍ਹਾਂ ਚਰਿਤਰਾਂ ਦਾ ਨਿਰੰਤਰ ਪਾਠ ਕਰਨ ਨਾਲ ਜਾਂ ਉਨ੍ਹਾਂ ਨੂੰ ਧਿਆਨ ਪੂਰਬਕ ਸੁਣਨ ਨਾਲ ਮਨ ਵਿਚ ਨਿਰਮਲਤਾ ਦੀ ਨੈਤਿਕ ਗਿਰਾਵਟ ਆਉਂਦੀ ਹੈ । ਨਾਲ ਹੀ ਜਿਨ੍ਹਾਂ ਚਰਿਤਰਾਂ ਵਿਚ ਵਿਸ਼ਾ ਇਸਤਰੀ ਦੀ ਨਿੰਦਾ ਹੋਵੇ, ਉਨਾਂ ਨੂੰ ਦਸਮਗ੍ਰੰਥ ਦਾ ਭਾਗ ਨਹੀਂ ਮੰਨ ਲੈਣਾ ਚਾਹੀਦਾ ।" ਜਿਵੇਂ ਕਿ ਉਤੇ ਲਿਖਿਆ ਹੈ ਕਿ ਇਹ ਚਰਿਤਰ ਸਿਖ ਆਚਾਰ ਦੇ ਨਿਯਮਾਂ ਦੀ ਉਲੰਘਣਾ ਕਰਦੇ ਹਨ, ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਸਬੰਧਤ ਕਰਨਾ ਅਨੁਚਿਤ ਹੋਵੇਗਾ । ਗੁਰੂ ਜੀ ਨੇ ਤਾਂ ਸਪਸ਼ਟ ਸ਼ਬਦਾਂ ਵਿਚ ਕਿਹਾ ਸੀ "ਹਮਲੇ ਜਾਨਹੁ ਪੰਥ ਉਚੇਰੇ ।" ਉਹ ਤਾਂ ਪੰਥ ਨੂੰ ਉਚੇ ਸੁਚੇ ਨੈਤਿਕ ਅਤੇ ਅਧਿਆਤਮਕ ਮਿਆਰ ਦੇ ਅਨੁਸਾਰੀ ਵੇਖਣਾ ਚਾਹੁੰਦੇ ਸਨ ।

ਚਰਿਤਰੋਪਾਖਯਾਨ ਵਿਚ ਤ੍ਰਿਆ-ਚਰਿਤਰ ਬਹੁ-ਗਿਣਤੀ ਵਿਚ ਹਨ । ਪੁਰਖ-ਚਰਿਤਰ ਵੀ ਹਨ ਪਰ ਬਹੁਤ ਘਟ । ਚਰਿਤਰਾਂ ਦੀ ਗਿਣਤੀ 404 ਦਸੀ ਜਾਂਦੀ ਹੈ, ਪਰ ਇਨਾਂ ਨਾਲ ਇਕ 405ਵਾਂ ਚਰਿਤਰ ਵੀ ਜੁੜਿਆ ਹੋਇਆ ਹੈ, ਜਿਸਦਾ ਭਾਗ "ਕਬਯੋ ਵਾਚ ਬੇਨਤੀ ਚੌਪਈ" ਹੈ । ਇਸ ਬਾਰੇ ਡਾ. ਰਤਨ ਸਿੰਘ ਜਗੀ ਦਾ ਵਿਚਾਰ ਹੈ,"...ਚਰਿਤਰ ਸੰਖਿਆ 405 ਕੋ ਨਿਆਇ ਸੰਗਤ ਬਨਾਨੇ ਕੇ ਲੀਏ ਇਸ ਪ੍ਰਕਾਸ਼ਿਤ ਪਾਠ ਮੇ ਸੋਰਵੀਂ ਕੇ ਕਥਨ ਪਰ ਸਤਰਵੀਂ ਸ਼ਬਦ ਲਿਖ ਕਰ ਹੇਰ-ਫੇਰ ਕਰ ਦੀਆ ਗਿਆ ਹੈ... ਹਮ ਗਿਆਨੀ ਹਰਨਾਮ ਸਿੰਘ ਬੱਲਭ ਕੇ ਇਸ ਮਤ ਸੇ ਸਹਿਮਤ ਨਹੀਂ ਕਿ ਮੂਲ ਮੇਂ ਚਰਿਤਰੋ ਕੀ ਸੰਖਿਆ 303 ਥੀ ।" ਪਿਆਰਾ ਸਿੰਘ ਪਦਮ ਦਾ ਵਿਚਾਰ ਹੈ : "ਆਮ ਖਿਆਲ ਹੈ ਕਿ ਇਸ ਵਿਚ 40 ਤ੍ਰਿਆ ਚਰਿਤਰ ਦਿਤੇ ਗਏ ਹਨ, ਇਹ ਠੀਕ ਨਹੀਂ, ਪਹਿਲੀ ਗਲ ਤਾਂ ਇਹ ਹੈ ਕਿ 404 ਕਹਾਣੀਆਂ ਨਹੀਂ, ਕਈ ਥਾਂ ਤੇ ਇਕੋ ਕਹਾਣੀ ਦੇ ਦੋ ਤਿੰਨ ਭਾਗ ਬਣਾ ਕੇ ਵਖ ਵਖ ਕਾਂਡਾਂ ਵਿਚ ਵੰਡਿਆ ਹੋਇਆ ਹੈ.. ਸਮੁੱਚੇ ਤੌਰ ਤੇ ਇਹ ਕਹਿਣਾ ਪਵੇਗਾ ਕਿ ਇਸ ਹਿਸਾਬ ਕੁੱਲ ਕਹਾਣੀਆਂ 404 ਨਹੀਂ ਹਨ, ਸਗੋਂ ਕਾਂਡ 404 ਹਨ । ਵੈਸੇ ਕੁਲ ਗਿਣਤੀ 40 ਲਿਖੀ ਹੈ ਪਰ 325 ਵਾਂ ਚਰਿਤਰ ਪ੍ਰਾਪਤ ਨਹੀਂ ।" ਪਰ ਮੈਨੂੰ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ 405 ਵਾਂ ਚਰਿਤਰ ਸੰਕਲਨਕਰਤਾ ਵਲੋਂ ਗ਼ਲਤੀ ਨਾਲ ਚਰਿਤਰੋਪਾਖਯਾਨ ਨਾਲ ਟਾਕ ਦਿੱਤਾ ਗਿਆ । ਵੈਸੇ ਇਸਦਾ ਉਥੇ ਕੋਈ ਸਬੰਧ ਨਹੀਂ ਜੁੜਦਾ । ਇਸਨੂੰ ਚੰਡੀ ਚਰਿਤਰਾਂ ਨਾਲ ਜੋੜ ਦੇਣਾ ਚਾਹੀਦਾ ਸੀ ਕਿਉਂ ਇਹਦੇ ਵਿਚ ਦੁਰਗਾ ਅਤੇ ਮਹਾਂ ਕਾਲ ਨਾਲ

ਦੈਂਤਾਂ ਦਾ ਜੁੱਧ ਚਿਤਰਿਆ ਗਿਆ ਹੈ।

ਜਿਵੇਂ ਕਿ ਅਸੀਂ ਪਿਛੇ ਲਿਖ ਆਏ ਹਾਂ ਕਿ ਸਿਖ ਸਿਧਾਂਤ ਅਨੁਸਾਰ ਇਸਤਰੀ ਦੀ ਪਦਵੀ ਬਹੁਤ ਉਚੀ ਹੈ, ਪਰ ਚਰਿਤਰੋਪਾਖਯਾਨ ਨੂੰ ਧਿੰਗੋਜ਼ੋਰੀ ਦਸਮ ਗ੍ਰੰਥ ਨਾਲ ਜੋੜਨ ਲਈ ਅਤੇ ਗੁਰਦੇਵ ਦੀ ਰਚਨਾ ਸਿਧ ਕਰਨ ਲਈ ਆਪਣੇ ਮਤ ਨੂੰ ਮੁੜ ਮੁੜ ਦੁਹਰਾਈ ਜਾ ਰਹੇ ਹਨ। ਪਿਆਰਾ ਸਿੰਘ ਪਦਮ ਲਿਖਦੇ ਹਨ : "ਸਪਸ਼ਟ ਹੈ ਕਿ ਗੁਰੂ ਸਾਹਿਬਾਨ ਦੇ ਸਨਮੁਖ ਇਸਤਰੀ ਦੀ ਹੈਸੀਅਤ ਉਚੇਰੀ ਸੀ। ਅਜੇਹੀ ਪਰੰਪਰਾ ਅਤੇ ਮਾਨਤਾ ਦੇ ਬਾਵਜੂਦ ਫਿਰ ਗੁਰੂ ਸਾਹਿਬ ਨੂੰ ਇਸ ਤਰ੍ਹਾਂ ਦੇ ਇਸਤਰੀ ਚਰਿਤਰ ਲਿਖਣ ਦੀ ਕਿਉਂ ਲੋੜ ਪਈ ? ਇਸ ਦਾ ਉਤਰ ਬੜਾ ਸਾਫ਼ ਹੈ, ਗੁਰੂ ਜੀ ਨੇ ਇਹ ਕਹਾਣੀਆਂ ਲਿਖ ਕੇ ਇਸਤਰੀ ਜਾਤੀ ਦੀ ਨਿਖੇਧੀ ਨਹੀਂ ਕੀਤੀ ਸਗੋਂ ਪਰਨਾਰੀ ਗਮਨ ਤੇ ਦੁਰਾਚਾਰੀ ਔਰਤਾਂ ਦੀ ਭੰਡੀ ਅਵੱਸ਼ ਕੀਤੀ ਹੈ।... ਜੇ ਜ਼ਰਾ ਗਹੁ ਨਾਲ ਦੇਖੀਏ, ਮੁਗਲਰਾਜ ਦੇ ਜਾਗੀਰਦਾਰੀ ਪ੍ਰਬੰਧ ਕਾਰਣ ਵੇਸਵਾ ਪ੍ਰਣਾਲੀ ਆਮ ਸੀ, ਇਸ ਉਤੇ ਕਾਨੂੰਨੀ ਰੋਕ-ਟੋਕ ਵੀ ਕੋਈ ਨਹੀਂ ਸੀ। ਇਸ ਕਰਕੇ ਗੁਰੂ ਸਾਹਿਬ ਚਾਹੁੰਦੇ ਸਨ ਕਿ ਗਰਿਸਤੀ ਸੰਤ ਸਿਪਾਹੀ ਸਿਖਾਂ ਨੂੰ ਦੁਰਾਚਾਰੀ ਔਰਤਾਂ ਦੇ ਫ਼ਰੇਬੀ ਜਾਲ ਤੋਂ ਬਚਾਇਆ ਜਾਵੇ। ਐਸਾ ਨਾ ਹੋਵੇ ਕਿ ਕਿਧੇਰੇ ਸਿਖ ਸੈਨਿਕ, ਚਰਿਤਰ ਜਾਲ ਵਿਚ ਫਸ ਕੇ ਪਤਿਤ ਹੋ ਜਾਣ, ਇਸ ਨਾਲ ਤਾਂ ਧਰਮ ਨੂੰ ਠੇਸ ਲਗੇਗੀ ਹੀ, ਨਾਲ ਆਜ਼ਾਦੀ ਦੀ ਲਹਿਰ ਨੂੰ ਧੱਕਾ ਲਗੇਗਾ।.."

ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ : "ਚਰਿਤਰੋਪਾਖਯਾਨ ਰਾਮ, ਸਿਆਮ ਅਤੇ ਕਾਲੀ (ਦਾਸ) ਨਾਮਕ ਤਿੰਨ ਕਵੀਆਂ ਦੀ ਰਚਨਾ ਹੈ, ਜਿਸਨੂੰ ਮਿਸਟਰ ਜੀ. ਬੀ. ਸਿੰਘ ਵੀ ਸਹੀ ਮੰਨਦੇ ਹਨ, ਪਰ ਇਖਤਲਾਫ਼ ਰਾਇ ਇਹ ਹੈ ਕਿ ਉਹ ਸ਼ਿਆਮ ਨੂੰ ਸ੍ਰੀ ਦਸ਼ਮੇਸ਼ ਜੀ ਦੀ ਕਵੀ-ਛਾਪ ਮੰਨਦੇ ਹਨ ਤੇ ਮੈਂ ਉਹਨਾਂ ਦੇ ਇਸ ਖ਼ਿਆਲ ਨਾਲ ਸਹਿਮਤ ਨਹੀਂ ਹਾਂ... ਕਵੀ-ਕ੍ਰਮ ਅਨੁਸਾਰ ਚਰਿਤਰਣ-ਰਚਨਾ ਦਾ ਵੇਰਵਾ ਇਸ ਤਰ੍ਹਾਂ ਹੈ :

1. ਰਾਮ ਕਵੀ - ਪਹਿਲੇ ਚਰਿਤ੍ਰ ਤੋਂ ਲੈ ਕੇ 108 ਤਕ।
2. ਸ਼ਿਆਮ ਕਵੀ - 109 ਤੋਂ 194 ਤਕ ਅਤੇ 227 ਤੋਂ ਲੈ ਕੇ 404 ਤਕ।
3. ਕਾਲੀ (ਦਾਸ) ਕਵੀ - 195 ਤੋਂ ਲੈ ਕੇ 226 ਤਕ

ਇਹਨਾਂ ਕਵੀਆਂ ਨਾਲ ਚਰਿਤ੍ਰ ਰਚਨਾ ਵਿਚ ਹੋਰ ਵੀ ਕਵੀ ਸ਼ਾਮਲ ਸਨ ਜਾਂ ਨਹੀਂ, ਇਹ ਨਿਸਚੇ ਪੂਰਵਕ ਕਿਹਾ ਨਹੀਂ ਜਾ ਸਕਦਾ।

ਮਿਸਟਰ ਜੀ. ਬੀ. ਸਿੰਘ ਨੇ ਜੋ ਇਹ ਲਿਖਿਆ ਹੈ ਕਿ "ਚਰਿਤ੍ਰਉਪਾਖਯਾਨ ਦੇ ਰਚਨ ਦੀ ਲੋੜ ਦਸ਼ਮੇਸ਼ ਜੀ ਨੂੰ ਆਪਣੇ ਉਪਰ ਵਰਤੀ ਘਟਨਾ (ਅਰਥਾਤ ਅਨੂਪ ਕੌਰ ਦੇ ਚਰਿਤ੍ਰ) ਨੇ ਪ੍ਰਤੀਤ ਕਰਾਈ ਸੀ, ਜਿਸ ਘਟਨਾ ਨੇ ਇਹ ਪੰਜਵਾਂ ਵੇਦ ਉਹਨਾਂ ਦੇ ਸਾਹਮਣੇ ਖੋਹਲਕੇ ਰਖ ਦਿਤਾ", ਇਹ ਉਕਾ ਹੀ ਗ਼ਲਤ ਹੈ। ਜਦ ਉਹ ਖ਼ੁਦ ਹੀ ਮੰਨਦੇ ਹਨ ਕਿ "ਇਹ ਕੋਈ ਤਾਰੀਖ਼ੀ ਗਲਾਂ ਨਹੀਂ ਹਨ। ਐਵੇਂ ਕਾਲਪਨਿਕ ਕਿੱਸੇ ਹਨ," ਤਾਂ ਕੀ ਅਨੂਪ ਕੌਰ ਦੀ ਘਟਨਾ ਕਾਲਪਨਿਕ ਨਹੀਂ ? ਬਚਿਤ੍ਰ ਨਾਟਕ, ਜਿਸਨੂੰ ਮਿਸਟਰ ਜੀ. ਬੀ. ਸਿੰਘ ਦਸ਼ਮੇਸ਼ ਪਿਤਾ ਦਾ ਲਿਖਤੀ ਜੀਵਨ

ਮੰਨਦੇ ਹਨ, ਵਿਚ ਇਸ ਘਟਨਾ ਦਾ ਕਿਤੇ ਜ਼ਿਕਰ ਨਹੀਂ ਹੈ। ਦੂਜੇ ਸ੍ਰੀ ਦਸ਼ਮੇਸ਼ ਜੀ ਦੇ ਹਜ਼ੂਰੀ ਕਵੀ ਸੈਨਾਪਤਿ ਦੇ "ਗੁਰ-ਸ਼ੋਭਾ" ਗ੍ਰੰਥ ਵਿਚ ਭੀ ਇਸ ਚਰਿਤ੍ਰ ਦੀ ਕਿਤੇ ਉਘ-ਸੁੱਘ ਨਹੀਂ ਮਿਲਦੀ। ਗੁਰ-ਬਿਲਾਸ, ਸੂਰਜ ਪ੍ਰਕਾਸ਼, ਪ੍ਰਾਚੀਨ ਪੰਥ ਪ੍ਰਕਾਸ਼ ਭੀ ਇਸ ਘਟਨਾ ਬਾਬਤ ਚੁਪ ਹਨ ਤੇ ਸਰਦਾਰ ਕਾਨ੍ਹ ਸਿੰਘ ਜੀ ਆਦਿ ਉਘੇ ਲੇਖਕ ਤਾਂ ਸਾਫ ਤੌਰ ਤੇ ਇਸ ਦੀ ਹੋਂਦ ਤੋਂ ਹੀ ਇਨਕਾਰੀ ਹਨ। ਫਿਰ ਇਸ ਅਨਹੋਈ ਘਟਨਾ ਤੋਂ ਗੁਰੂ ਸਾਹਿਬ ਨੂੰ ਚਰਿਤ੍ਰ-ਰਚਨਾ ਦੀ ਲੋੜ ਕਿਵੇਂ ਪ੍ਰਤੀਤ ਹੋ ਗਈ ?"

ਚਰਿਤਰੋਪਾਖਯਾਨ ਵਿਚੋਂ ਅਸ਼ਲੀਲਤਾ ਭਰੀਆਂ ਉਦਾਹਰਣਾਂ ਦੇਣ ਤੋਂ ਇਥੇ ਸੰਕੋਚ ਕੀਤਾ ਜਾ ਰਿਹਾ ਹੈ।

**ਜ਼ਫਰਨਾਮਾ : (ਫ਼ਤਹ-ਪੱਤਰ)**

ਇਹ ਇਕ ਇਤਿਹਾਸਕ ਚਿਠੀ ਹੈ ਜਿਹੜੀ ਫ਼ਾਰਸੀ ਕਵਿਤਾ ਵਿਚ ਲਿਖ ਕੇ ਗੁਰਦੇਵ ਨੇ ਔਰੰਗਜ਼ੇਬ ਨੂੰ ਭੇਜੀ। ਫਿਰ ਚਿੱਠੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਜਾਣ ਮਗਰੋਂ ਦੀਨਾ ਕਾਂਗੜ ਤੋਂ ਭੇਜੀ ਗਈ। ਇਸਦੇ ਕੁੱਲ ਸ਼ਿਅਰ 111 ਹਨ। ਇਨ੍ਹਾਂ ਵਿਚੋਂ ਕੁਝ ਸ਼ਿਅਰਾਂ ਦੀਆਂ ਉਦਾਹਰਣਾ ਹੇਠਾਂ ਦਿੰਦੇ ਹਾਂ :

1. ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ।
   ਕਿ ਦਹਲਕ ਬਰਾਮਦ ਬਰੋ ਬੇਖ਼ਬਰ। 19।
   (ਚਾਲੀ ਭੁੱਖੇ ਆਦਮੀ ਕੀ ਕਾਰਜ ਕਰ ਸਕਦੇ ਹਨ ਜਦੋਂ ਕਿ ਉਨ੍ਹਾਂ ਉਤੇ ਅਨਭੋਲ ਹੀ ਦਸ ਲਖ ਆਦਮੀ ਚੜ੍ਹ ਆਵੇ) -ਇਥੇ ਚਮਕੌਰ ਦੀ ਜੰਗ ਵਲ ਇਸ਼ਾਰਾ ਹੈ।
2. ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।
   ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ। 22।
   (ਜਦੋਂ ਸਭ ਹੀਲੇ ਖ਼ਤਮ ਹੋ ਜਾਣ ਤਾਂ ਹੱਥ ਵਿਚ ਤਲਵਾਰ ਚੁਕਣੀ ਹਲਾਲ ਹੈ।)
3. ਨ ਈਮਾਂ ਪਰਸਤੀ ਨ ਔਜ਼ਾਇ ਦੀਨ।
   ਨ ਸਾਹਿਬ ਸ਼ਨਾਸੀ ਨ ਮਹੰਮਦ ਯਕੀਨ। 46।
   (ਨਾ ਤਾਂ ਤੂੰ ਧਰਮ ਦੀ ਪਾਲਣਾ ਕਰਨ ਵਾਲਾ ਹੈ ਨਾ ਦੀਨਦਾਰ ਹੈ, ਨਾ ਪ੍ਰਭੂ ਨੂੰ ਪਛਾਣਦਾ ਹੈ ਅਤੇ ਨ ਹੀ ਤੇਰਾ ਮੁਹੰਮਦ (ਸਾਹਿਬ) ਉਤੇ ਯਕੀਨ ਹੈ)
4. ਚਿਰਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਾ ਚਾਰ।
   ਕਿ ਬਾਕੀ ਬਿਮਾਂਦਾਰ ਅਸਤ ਪੇਚੀਦਹ ਮਾਰ। 74।
   ਕੀ ਹੋਇਆ ਜੇ ਤੂੰ ਚਾਰ ਬਚਿਆਂ ਨੂੰ ਮਾਰ ਦਿਤਾ। ਅਜੇ ਜ਼ਹਿਰੀ ਪੇਚਦਾਰ ਸੱਪ ਬਾਕੀ ਰਹਿ ਗਿਆ ਹੈ)
5. ਸ਼ਹਿਨਸ਼ਾਹ ਔਰੰਗਜ਼ੇਬ ਆਲਮੀਂ,
   ਕਿ ਦਾਰਾਇ ਦੌਰ ਅਸਤ ਦੂਰ ਅਸਤ ਦੀਂ। 90।

(ਹੇ ਸ਼ਹਿਨਸ਼ਾਹ ਆਲਮਗੀਰ ਔਰੰਗਜ਼ੇਬ, ਤੂੰ ਸਮੇਂ ਦਾ ਸਰਦਾਰ ਹੈ ਪਰ ਦੀਨ ਤੋਂ ਦੂਰ ਹੈਂ)

6. ਤੁਰਾ ਗਰ ਨਜ਼ਰ ਹਸਤ ਬਰ ਫ਼ੌਜੋ ਜ਼ਰ।
ਕਿ ਮਾਰਾ ਨਿਗਾਹਸਤ ਯਜ਼ਦਾਂ ਨਿਗਰ। 101।
(ਜੇ ਤੇਰੀ ਨਜ਼ਰ ਫ਼ੌਜ ਅਤੇ ਦੌਲਤ ਉਤੇ ਹੈ ਤਾਂ ਮੇਰੀ ਨਿਗਾਹ ਅਕਾਲ ਪੁਰਖ ਉਤੇ ਹੈ)

ਇਸ ਚਿੱਠੀ ਵਿਚ ਗੁਰਦੇਵ ਨੇ ਔਰੰਗਜ਼ੇਬ ਨੂੰ ਉਹਦੇ ਵਲੋਂ ਕੀਤੇ ਜ਼ੁਲਮ ਅਤੇ ਜਬਰ ਦੀ ਚੇਤਾਵਨੀ ਦਿਤੀ ਹੈ ਕਿ ਜਦੋਂ ਸਾਰੇ ਹੋਰ ਹੀਲੇ ਖ਼ਤਮ ਹੋ ਜਾਣ ਤਾਂ ਹੱਥ ਵਿਚ ਤਲਵਾਰ ਚੁਕਣੀ ਜਾਇਜ਼ ਦਸੀ ਹੈ।

**ਹਿਕਾਇਤਾਂ**

ਇਹ ਫ਼ਾਰਸੀ ਰਚਨਾਵਾਂ ਗਿਣਤੀ ਵਿਚ ਕੁੱਲ ਗਿਆਰਾਂ ਹਨ। ਉਹ ਸੰਕਲਨਕਰਤਾ ਨੇ ਜ਼ਫ਼ਰਨਾਮਾ ਨਾਲ ਜੋੜ ਦਿੱਤੀਆਂ ਹਨ। ਭਾਵੇ ਇਨ੍ਹਾਂ ਦਾ ਵਿਸ਼ਾ ਜ਼ਫ਼ਰਨਾਮਾ ਤੋਂ ਬਿਲਕੁਲ ਭਿੰਨ ਹੈ। ਉਹ ਤ੍ਰਿਆ ਚਰਿਤਰਾਂ ਵਰਗੀਆਂ ਰਚਨਾਵਾਂ ਅਤੇ ਚਰਿਤਰੋਪਾਖਯਾਨ ਵਾਂਗੂ ਹੀ ਉਨ੍ਹਾਂ ਦਾ ਖੰਡਨ ਕੀਤਾ ਗਿਆ ਹੈ। ਉਨ੍ਹਾਂ ਦੇ ਕੁੱਲ ਬੰਦ 756 ਹਨ।

**ਸ਼ਬਦ ਰਾਗਾਂ ਦੇ**

ਇਨ੍ਹਾਂ ਨੂੰ ਸ਼ਬਦਹਜ਼ਾਰੇ ਵੀ ਕਿਹਾ ਗਿਆ ਹੈ। ਇਹ ਸ਼ਬਦ ਗਿਣਤੀ ਵਿਚ ਕੁਲ ਨੌ ਹਨ ਅਤੇ ਗੁਰੂ ਗ੍ਰੰਥ ਸਾਹਿਬ ਸਾਹਿਬ ਦੀ ਬਾਣੀ ਵਾਂਗ ਹੀ ਰਾਗਬੱਧ ਹਨ। ਤਿੰਨ ਸ਼ਬਦ ਰਾਮਕਲੀ ਰਾਗ ਵਿਚ ਹਨ, ਇਕ ਸੋਰਠਿ ਵਿਚ, ਇਕ ਕਲਿਆਨ ਵਿਚ ਇਕ ਤਿਲੰਗ ਵਿਚ। ਇਕ ਬਿਲਾਵਲ ਵਿਚ ਅਤੇ ਦੋ ਦੇਵਗੰਧਾਰੀ ਵਿਚ। ਭਾਵੇਂ ਇਨ੍ਹਾਂ ਸ਼ਬਦਾਂ ਵਿਚ ਨਾਨਕ ਨਾਂ ਦੀ ਕਵੀ ਛਾਪ ਨਹੀਂ ਹੈ, ਫਿਰ ਵੀ ਇਹ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਦੀ ਰਚਨਾ ਹਨ। ਇਕ ਹੋਰ ਸ਼ਬਦ 'ਖ਼ਿਆਲ ਪਾਤਸ਼ਾਹੀ ੧੦' ਵੀ ਮਿਲਦਾ ਹੈ, ਜੋ ਇਨ੍ਹਾਂ ਨੌ ਸ਼ਬਦਾਂ ਵਿਚ ਸ਼ਾਮਲ ਨਹੀਂ। ਇਕ ਹੋਰ ਸ਼ਬਦ 'ਸੁਣ ਕੇ ਸਦ ਮਾਹੀ ਦੀਂ' ਵੀ ਵਖਰਾ ਦਿਤਾ ਗਿਆ ਹੈ -

**ਸ਼ਬਦ ਦੀ ਉਦਾਹਰਣ**

ਰੇ ਮਨ ਇਹ ਬਿਧਿ ਜੋਗੁ ਕਮਾਓ।
ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜ੍ਹਾਓ। ੧। ਰਹਾਉ।
ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ।
ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ। ੧।
ਉਘਰੈ ਤਾਨ ਤਰੰਗ ਰੰਗ ਅਤਿ ਗਿਆਨ ਗੀਤ ਬੰਧਾਨੰ।
ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਿਓਮ ਬਿਬਾਨੰ। ੨।
ਆਤਮ ਉਪਦੇਸ ਭੇਸੁ ਸੰਜਮ ਕੋ ਜਾਪੁ ਸੁ ਅਜਪਾ ਜਾਪੇ।

ਸਦਾ ਰਹੇ ਕੰਚਨ ਸੀ ਕਾਇਆ ਕਾਲ ਨ ਕਬਹੂੰ ਬਿਆਪੇ । ੩ ।

ਇਹ ਤਿੰਨ ਪਦਿਆਂ ਵਾਲਾ ਸ਼ਬਦ ਅਥਵਾ ਤਿਪਦਾ ਹੈ । ਗੁਰੂ ਜੀ ਦੇ ਨੌ ਦੇ ਨੌ ਸ਼ਬਦ ਹੀ ਤਿਪਦੇ ਹਨ । ਸ਼ੁਰੂ ਵਿਚ ਰਹਾਉ ਦਾ ਪਦਾ ਹੈ ਅਤੇ ਇਸਤੋਂ ਮਗਰੋਂ ਤਿੰਨ ਪਦੇ ਹੋਰ ਹਨ । ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਨਾਲੋਂ ਕੇਵਲ ਭਾਸ਼ਾ ਦਾ ਫ਼ਰਕ ਹੈ । ਗੁਰੂ ਗ੍ਰੰਥ ਸਾਹਿਬ ਵਿਚ ਭਾਸ਼ਾ ਬਹੁਤ ਕਰ ਕੇ ਸੰਤ ਭਾਸ਼ਾ ਹੈ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਬਾਕੀ ਬਹੁਤ ਸਾਰੀਆਂ ਰਚਨਾਵਾਂ ਵਾਂਗ ਹੀ ਸ਼ਬਦਾਂ ਵਿਚ ਬ੍ਰਜ ਭਾਸ਼ਾ ਵਰਤੀ ਹੈ । ਜਪੁਜੀ ਵਿਚ ਜਿਵੇਂ 'ਧਿਆਨ ਕੀ ਕਰਹਿ ਬਿਭੂਤਿ' ਲਿਖਿਆ ਹੈ, ਇਵੇਂ ਹੀ ਉਪਰੋਕਤ ਸ਼ਬਦ ਵਿਚ 'ਧਿਆਨ ਭ੍ਰਿਤ ਚੜ੍ਹਾਓ' ਹੈ ।

**ਸਵੱਯੇ**

ਸਾਰੇ ਸਵਯੇ ਜਾਂ ਤਾਂ ਅਕਾਲ ਪੁਰਖ ਦੀ ਉਸਤਤੀ ਕਰਦੇ ਹਨ ਜਾਂ ਕਰਮਕਾਂਡ ਅਤੇ ਪਖੰਡ ਦਾ ਖੰਡਨ । 'ਦਸ ਸੁਧ, ਸਵੱਯੇ' ਅਤੇ ਦਸ ਹੀ ਤਵ ਪ੍ਰਸਾਦਿ ਸਵਯੇ ਅਕਾਲ ਉਸਤਤਿ ਵਿਚ ਹਨ । ਤੇਤੀ ਸਵਯੇ ਵਖਰੇ ਮਿਲਦੇ ਹਨ । ਇਨਾਂ ਵਿਚੋਂ ਪਹਿਲਾ ਸਵਯਾ, "ਜਾਗਤ ਜੋਤ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ", - ਅੰਮ੍ਰਿਤ ਛਕਾਣ ਤੋਂ ਮਗਰੋਂ ਲਿਖਿਆ ਗਿਆ ਸੀ ਅਤੇ ਬਾਕੀ ਦੇ 32 ਪਹਿਲਾਂ ਦੇ ਹਨ । ਇਹ ਸਭ ਸਵਯੇ ਗੁਰੂ ਜੀ ਦੀ ਰਚਨਾ ਮੰਨੇ ਗਏ ਹਨ । ਤਿੰਨ ਸਵਯੇ ਵੀ ਜਿਨ੍ਹਾਂ ਵਿਚੋਂ ਦੋ ਖਾਲਸਾ ਮਹਿਮਾ ਦੇ ਹਨ, ਗੁਰਦੇਵ ਦੀ ਰਚਨਾ ਹਨ ।

**ਉਦਾਹਰਣ ਸੁਧਾ ਸਵਯਾਂ ਵਿਚੋਂ**

ਕਾਹੂੰ ਲੈ ਪਾਹਨ ਪੂਜ ਧਰਿਓ ਸਿਰ ਕਾਹੂੰ ਲੈ ਲਿੰਗ ਗਰੇ ਲਟਕਾਇਓ ।
ਕਾਹੂੰ ਲਖਿਓ ਹਰਿ ਅਵਾਚੀ ਦਿਸਾ ਮੈਂ ਕਾਹੂੰ ਪਛਾਹ ਕੋ ਸੀਸ਼ ਨਿਵਾਇਓ ।
ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਈ ਮਿਰਤਾਨ ਕੋ ਪੂਜਨ ਧਾਇਓ ।
ਕੂਰ ਕਿਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦ ਨ ਪਾਇਓ ।

**ਉਦਾਹਰਣ 33 ਸਵਯਾਂ ਵਿਚੋਂ**

ਜਾਗਤ ਜੋਤ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮੱਠ ਭੂਲ ਨ ਮਾਨੈ ।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨ ਨਹਿ ਏਕ ਪਛਾਨੈ ।
ਪੂਰਨ ਜੋਤ ਜਗੈ ਘਟ ਮੈਂ ਤਬ ਖ਼ਾਲਸ ਤਾਹਿ ਨਖਾਲਸ ਜਾਨੈ ।

**ਖਾਲਸਾ ਮਹਿਮਾ ਦਾ ਸਵਯਾ**

ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਅ ਕੋ ।
ਦਾਨ ਦੀਓ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ,
ਆਗੇ ਫਲੈ ਇਨਹੀ ਕੋ ਦੀਓ ਜਗ ਮਹਿ ਜਸ ਅਉਰ ਦੀਓ ਸਭ ਫੀਕੋ ।

**ਅਸਫੋਟਕ ਕਬਿਤ**

ਇਸ ਸਿਰਲੇਖ ਹੇਠਾਂ ਕਬਿਤ, ਸਵਯੇ ਅਤੇ ਦੋਹਰੇ ਇਕੱਠੇ ਜੋੜ ਦਿੱਤੇ ਗਏ ਹਨ । ਇਹ

ਗਿਣਤੀ ਵਿਚ ਲਗਭਗ 50 ਹਨ ਅਤੇ ਭਿੰਨ ਭਿੰਨ ਵਿਸ਼ਿਆਂ ਉਤੇ ਲਿਖੇ ਗਏ ਹਨ। ਇਨਾਂ ਵਿਚੋਂ ਬਹੁਤੇ ਕ੍ਰਿਸ਼ਨ ਅਤੇ ਰਾਧਾ ਜੀ ਦੀ ਉਸਤਤੀ ਵਿਚ ਲਿਖੇ ਗਏ ਹਨ। ਇਉਂ ਜਾਪਦਾ ਹੈ ਕਿ ਕਿਸੇ ਸੰਕਲਨਕਾਰ ਨੂੰ ਇਹ ਮਗਰੋਂ ਲਭ ਪਏ ਅਤੇ ਉਸਨੇ ਆਪਣੀ ਬੀੜ ਵਿਚ ਸ਼ਾਮਲ ਕਰ ਲਏ। ਇਹ ਅਸੰਗਤ ਸਾਮਿਗਰੀ ਹੈ। ਪਿਆਰਾ ਸਿੰਘ ਪਦਮ ਦਾ ਵਿਚਾਰ ਹੈ : "ਇਹਨਾਂ ਵਿਚੋਂ ਕੁਝ ਛੰਦ ਐਸੇ ਵੀ ਹਨ ਜੋ ਬਚਿੱਤਰ ਨਾਟਕ ਅਤੇ ਚਰਿਤਰੋਪਖਯਾਨ ਵਿਚ ਮਿਲ ਜਾਂਦੇ ਹਨ। ਦੋ ਕਬਿਤ ਗੁਰੂ ਦਸਮੇਸ਼ ਜੀ ਦੀ ਭੂਆ ਦੇ ਪੁੱਤਰ ਸੰਗੋਸ਼ਾਹ ਦੀ ਬੀਰਤਾ ਦਰਸਾਉਣ ਵਾਲੇ ਹਨ ਜੋ ਭੰਗਾਣੀ ਦੇ ਯੁੱਧ ਵਿਚ ਜੂਝ ਮਰਿਆ ਸੀ।"

**ਸੱਦ**

ਇਹ ਇਕ ਤਿੰਨ ਤੁਕਾਂ ਦਾ ਟੋਟਕਾ ਹੈ ਜੋ ਗੁਰਦੇਵ ਨੇ ਲੱਖੀ ਜੰਗਲ ਵਿਚ ਉਚਾਰਿਆ ਦਸਿਆ ਜਾਂਦਾ ਹੈ। ਇਹ ਲੋਕ ਗੀਤ ਦੀ ਤਰਜ਼ ਉਤੇ ਹੈ।

**ਦਸਮ ਗ੍ਰੰਥ ਵਿਚ ਗੁਰਦੇਵ ਦੀਆਂ ਰਚਨਾਵਾਂ**

ਜਿਹੜੇ ਵਿਦਵਾਨ ਦਸਮ ਗ੍ਰੰਥ ਵਿਚ ਦਰਬਾਰੀ ਕਵੀਆਂ ਦੀ ਰਚਨਾ ਮਿਲੀ ਹੋਈ ਮੰਨਦੇ ਹਨ, ਉਨਾਂ ਦੇ ਗੁਰਬਾਣੀ ਦੀ ਕਸਵੱਟੀ ਨੂੰ ਮੁਖ ਰਖਿਆ ਹੈ। ਡਾ. ਰਤਨ ਸਿੰਘ ਜੱਗੀ ਆਪਣੀ ਪੁਸਤਕ ਦਸਮ ਗ੍ਰੰਥ ਦਾ ਕਰਤ੍ਰਿਤਵ ਦੀ ਅੰਤਿਕਾ ਵਿਚ ਸ਼ਰਾਂਸ਼ ਵਜੋਂ ਲਿਖਦੇ ਹਨ : ਸਾਰਾਂਸ਼ ਇਹ ਕਿ ਸੰਪੂਰਣ ਦਸਮ ਗ੍ਰੰਥ ਦਾ ਅਸ਼ੇਸ਼ ਰੂਪ ਵਿਚ ਕਰਤ੍ਰਿਤਵ ਦਸਮ ਗੁਰੂ ਨਾਲ ਨਹੀਂ ਜੁੜਦਾ। ਇਸ ਵਿਚ ਕਵੀ ਕ੍ਰਿਤੀਆਂ ਵੀ ਹਨ। ਗੁਰੂ ਜੀ ਦੀਆਂ ਇਸ ਗ੍ਰੰਥ ਵਿਚ ਪ੍ਰਮਾਣਿਕ ਰਚਨਾਵਾਂ ਹਨ - ਜਾਪੁ, ਅਕਾਲ ਉਸਤਤਿ (201 ਤੋਂ 230 ਤੱਕ ਦੇ ਭਾਗ ਨੂੰ ਛਡ ਕੇ), ਸਵੈਯੇ, ਜ਼ਫ਼ਰਨਾਮਾ ਆਦਿ।" ਸ਼ਮਸ਼ੇਰ ਸਿੰਘ ਅਸ਼ੋਕ ਦਾ ਕਥਨ ਹੈ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ : ਜਾਪ, ਅਕਾਲ ਉਸਤਤਿ (ਦੇਵੀ ਸਤੋਤ੍ਰ ਨੂੰ ਛੱਡ ਕੇ), ਬੱਤੀ ਸਵੱਯੇ, ਖਾਲਸਾ ਮਹਿਮਾ ਅਰ ਜ਼ਫ਼ਰਨਾਮਾ (ਹਿਕਾਇਤਾਂ ਤੋਂ ਬਿਨਾਂ।" ਮੇਰੇ ਵਿਚਾਰ ਵਿਚ ਹੇਠ ਲਿਖੀਆਂ ਰਚਨਾਵਾਂ ਗੁਰਦੇਵ ਦੀਆਂ ਹਨ :

1. ਜਾਪੁ ਸਾਹਿਬ
2. ਅਕਾਲ ਉਸਤਤਿ
3. ਬਚਿੱਤਰ ਨਾਟਕ ਵਿਚਲੀ ਅਪਨੀ ਕਥਾ
4. ਗਿਆਨ ਪ੍ਰਬੋਧ
5. ਜ਼ਫਰਨਾਮਾ
6. 33 ਸਵੱਯੇ ਅਤੇ
7. ਸ਼ਬਦ ਰਾਗਾਂ ਦੇ

ਹੇਠ ਲਿਖੀਆਂ ਰਚਨਾਵਾਂ ਉਨਾਂ ਦਾ ਕਾਵਿਕ ਅਭਿਆਸ ਮੰਨੀਆਂ ਜਾ ਸਕਦੀਆਂ ਹਨ : (ੳ) ਚੰਡੀ ਚਰਿਤਰ ਉਕਤ ਬਿਲਾਸ (ਅ) ਚੰਡੀ ਚਰਿਤਰ ਦੂਜਾ, (ੲ) ਵਾਰ ਦੁਰਗਾ ਕੀ

(ਸ) ਵਿਸ਼ਨੂੰ ਦੇ ਚੌਬੀਸ ਅਵਤਾਰ (ਹ) ਬ੍ਰਹਮਾ ਦੇ ਅਵਤਾਰ (ਕ) ਰੁਦ੍ਰ ਅਵਤਾਰ (ਖ) ਸ਼ਸਤਰ ਨਾਮਾ ਮਾਲਾ (ਗ) ਚਰਿਤਰੋਪਾਖਯਾਨ ਦਾ 405 ਵਾਂ ਚਰਿਤਰ। ਹੇਠ ਲਿਖੀਆਂ ਰਚਨਾਵਾਂ ਗੁਰਦੇਵ ਦੀਆਂ ਨਹੀਂ ਹੋ ਸਕਦੀਆਂ ਕਿਉਂਕਿ ਉਹ ਗੁਰੂ ਗ੍ਰੰਥ ਸਾਹਿਬ ਦੀ ਸਪਿਰਿਟ ਨਾਲ ਇਕਸੁਰ ਨਹੀਂ ਅਤੇ ਸਿਖੀ ਰਹਿਤ ਦੀ ਉਲੰਘਣਾ ਕਰਦੀਆਂ ਹਨ :

1. ਚਰਿਤਰੋਪਾਖਯਾਨ (404 ਚਰਿਤਰ)
2. ਹਿਕਾਇਤਾਂ ਅਤੇ
3. ਅਸਫੋਟਕ ਕਬਿੱਤ

ਅਧਿਆਇ ਤੀਜਾ

# ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਕਲਾ-ਪੱਖ

**ਭਾਸ਼ਾਗਤ ਵਿਸ਼ੇਸ਼ਤਾ**

ਗੁਰੂ ਜੀ ਦਾ ਜਨਮ ਪਟਨੇ (ਬਿਹਾਰ) ਵਿਚ ਹੋਇਆ ਸੀ ਅਤੇ ਬਚਪਨ ਦੇ ਕੁਝ ਵਰ੍ਹੇ ਵੀ ਉਥੇ ਹੀ ਗੁਜ਼ਾਰੇ, ਇਸ ਲਈ ਉਥੋਂ ਦੀ ਬੋਲੀ ਬਿਹਾਰੀ ਦਾ ਆਪ ਦੀ ਰਚਨਾ ਉਤੇ ਬਹੁਤ ਪ੍ਰਭਾਵ ਹੈ। ਉਸ ਸਮੇਂ ਦੀ ਸਾਹਿਤਿਕ ਭਾਸ਼ਾ ਬ੍ਰਜ-ਭਾਸ਼ਾ ਸੀ। "ਹਿੰਦੀ ਸਾਹਿਤਯ ਦਾ ਬ੍ਰਹਮ ਇਤਿਹਾਸ" ਦੇ ਪਹਿਲੇ ਭਾਗ ਵਿਚ ਲਿਖਿਆ ਹੈ : "ਮੱਧਯੁਗ ਮੇਂ ਬ੍ਰਜ ਭਾਸ਼ਾ ਅਪਨੇ ਸੰਤ-ਸਾਹਿਤ ਔਰ ਧਾਰਮਕ ਮਹਤਵ ਕੇ ਕਾਰਣ ਭਾਰਤ ਕੇ ਬਹੁਤ ਬੜੇ ਭਾਗ਼ ਮੇਂ ਕਾਵਯ ਔਰ ਸੰਸਕ੍ਰਿਤੀ ਕਾ ਮਾਧਿਅਮ ਥੀ। ਯਹ ਸਾਧੂ-ਭਾਸ਼ਾ ਭੀ ਕਹਲਾਤੀ ਥੀ, ਜਿਸੇ ਰਮਤੇ ਸਾਧੂ ਅਪਨੇ ਭਜਨ, ਪ੍ਰਵਚਨ ਔਰ ਵਿਵਹਾਰ ਕੇ ਦੁਆਰਾ ਭਾਰਤ ਕੇ ਪ੍ਰਾਯ ਸਭੀ ਭਾਗੋਂ ਮੇਂ ਪਹੁੰਚਤੇ ਥੇ।" ਗੁਰਦੇਵ ਦਾ ਬ੍ਰਜ ਭਾਸ਼ਾ ਉਤੇ ਬਹੁਤ ਅਧਿਕਾਰ ਵੇਖ ਕੇ ਇਹ ਪ੍ਰਤੀਤ ਹੁੰਦਾ ਹੈ ਕਿ ਉਨਾਂ ਨੇ ਇਸ ਭਾਸ਼ਾ ਦਾ ਬਹੁਤ ਸਾਰਾ ਸਾਹਿਤ ਜੀਵਨ ਦੇ ਮੁਢਲੇ ਵਰ੍ਹਿਆਂ ਵਿਚ ਪੜ੍ਹ ਲਿਆ ਸੀ ਅਤੇ ਜਦੋਂ ਉਨ੍ਹਾਂ ਦੇ ਦਰਬਾਰ ਵਿਚ ਬਵੰਜਾ ਕਵੀ ਸੁਸਜਿਤ ਸਨ, ਅਤੇ ਉਹ ਜ਼ਿਆਦਾ ਤਰ ਬ੍ਰਜ ਭਾਸ਼ਾ ਵਿਚ ਆਪਣੀ ਰਚਨਾ ਕਰ ਰਹੇ ਸਨ, ਉਸ ਸਮੇਂ ਤਕ ਆਪ ਨੇ ਕਾਵਿ ਰਚਨਾ ਦਾ ਵੀ ਕਾਫੀ ਅਭਿਆਸ ਕਰ ਲਿਆ ਸੀ। ਪਰ ਗੁਰਦੇਵ ਨਾਲ ਹੀ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦੇ ਵੀ ਵਿਦਵਾਨ ਸਨ। ਇਹ ਭਾਸ਼ਾਵਾਂ ਉਨ੍ਹਾਂ ਨੇ ਜੀਵਨ ਦੇ ਮੁਢਲੇ ਸਾਲਾਂ ਵਿਚ ਹੀ ਪੜ੍ਹ ਲਈਆਂ ਸਨ। ਬ੍ਰਜ ਭਾਸ਼ਾ ਦੇ ਨਾਲ ਨਾਲ ਉਹ ਸਹਿਜੇ ਹੀ ਫ਼ਾਰਸੀ ਵਿਚ ਰਚਨਾ ਕਰ ਦਿੰਦੇ ਸਨ। ਉਨਾਂ ਦੀ ਰਚਨਾ 'ਜ਼ਫਰਨਾਮਾ' ਨਿਰੋਲ ਫ਼ਾਰਸੀ ਰਚਨਾ ਹੈ, ਪਰ ਅਰਬੀ ਫ਼ਾਰਸੀ ਦੇ ਸ਼ਬਦ ਅਤੇ ਪਦ ਉਨ੍ਹਾਂ ਦੀਆਂ ਹੋਰ ਰਚਨਾਵਾਂ ਵਿਚ ਵੀ ਉਪਲਬਧ ਹਨ, ਇਸ ਸਬੰਧ ਵਿਚ ਜਾਪੁ ਸਾਹਿਬ ਦਾ ਨਾਂ ਲਿਆ ਜਾ ਸਕਦਾ ਹੈ ਜਿਸ ਵਿਚ ਨਾ ਕੇਵਲ ਸੰਸਕ੍ਰਿਤ ਦੀ ਗੂੜ੍ਹ ਸ਼ਬਦਾਵਲੀ ਮਿਲਦੀ ਹੈ ਸਗੋ ਬ੍ਰਜ ਭਾਸ਼ਾ ਫ਼ਾਰਸੀ ਅਤੇ ਅਰਬੀ ਦੀ ਵੀ। ਇਹਦੇ ਨਾਲ ਹੀ ਪੰਜਾਬੀ ਭਾਸ਼ਾ ਵਿਚ ਵੀ ਉਨਾਂ ਨੇ ਰਚਨਾ ਕੀਤੀ ਹੈ। ਇਹ ਰਚਨਾ "ਚੰਡੀ ਦੀ ਵਾਰ" ਹੈ, ਜਿਸ ਵਿਚ ਉਨ੍ਹਾਂ ਨੇ ਬੀਰ-ਰਸ ਦਾ ਬਹੁਤ ਹੀ ਸੁੰਦਰ ਚਿਤਰਣ ਕੀਤਾ ਹੈ। ਇਹ ਉਨ੍ਹਾਂ ਦੀ ਪੰਜਾਬੀ ਸਾਹਿਤ ਦੀ ਪਹਿਲੀ ਨਮੂਨੇ ਦੀ ਵਾਰ ਹੈ। ਜਿਸ ਵਿਚ ਵਾਰ ਕਾਵਿ ਦੇ ਸਭ ਲੱਛਣ ਮਿਲ ਜਾਂਦੇ ਹਨ। ਹੋਰ ਵੀ ਜਿਥੇ ਕਿਤੇ ਉਨ੍ਹਾਂ ਨੇ ਆਪਣੀਆਂ ਬ੍ਰਜ-ਭਾਸ਼ਾਈ ਬੀਰ-ਰਸੀ ਕਾਵਿ ਵਿਚ ਸਿਰਖੰਡੀ ਛੰਦ ਦੀ ਵਰਤੋਂ ਕੀਤੀ ਹੈ, ਉਥੇ

ਉਨਾਂ ਦੇ ਪੰਜਾਬੀ ਸ਼ਬਦਾਵਲੀ ਉਤੇ ਅਧਿਕਾਰ ਦਾ ਪਤਾ ਲਗਦਾ ਹੈ।

ਡਾ. ਰਤਨ ਸਿੰਘ ਜੱਗੀ ਆਪਣੇ ਸ਼ੋਧ-ਪ੍ਰਬੰਧ "ਦਸ਼ਮ ਗ੍ਰੰਥ ਦੀ ਪੌਰਾਣਿਕ ਪ੍ਰਸ਼ਠਭੂਮੀ" ਵਿਚ ਗੁਰਦੇਵ ਦੀ ਭਾਸ਼ਾ-ਸ਼ੈਲੀ ਬਾਰੇ ਇਉਂ ਲਿਖਦੇ ਹਨ :

"ਆਲੋਚਸ ਕ੍ਰਿਤੀਓਂ ਦੀ ਭਾਸ਼ਾ ਬ੍ਰਜ ਹੈ। ਵਸਤੁਤ : ਸ਼ੈਲੀ ਦੀ ਸੁੰਦਰਤਾ ਔਰ ਮਹਤਤਾ ਉਸ ਕੀ ਭਾਸ਼ਾ ਕੀ ਸਮਰਿਧੀ ਪਰ ਅਵਲੰਬਿਤ ਹੈ, ਜਿਸ ਕਾਵਿ ਕਾ ਸ਼ਬਦ-ਕੋਸ਼ ਜਿਤਨਾ ਅਧਿਕ ਵਿਸ਼ਾਲ ਹੋਗਾ, ਉਸਕੀ ਭਾਸ਼ਾ ਉਤਨੀ ਹੀ ਸ਼ਕਤੀਸ਼ਾਲੀ ਔਰ ਸਮਰਿੱਧ ਹੋਗੀ। ਸ੍ਰੇਸ਼ਟ ਕਵੀ ਕਿਸੀ ਭਾਸ਼ਾ ਵਿਸ਼ੇਸ਼ ਕੀ ਸ਼ਬਦਾਵਲੀ ਕੀ ਪਰਿਧੀ ਮੇਂ ਆਬੱਧ ਨਹੀਂ ਰਹਿਤੇ। ਉਨਕਾ ਮੁਖ ਕਾਰਯ ਅਪਨੇ ਭਾਵੋਂ ਕੀ ਅਭਿਵਿਅੰਜਨਾ ਹੈ ਔਰ ਇਸ ਕੇ ਲੀਏ ਵਹ ਭਾਵਾਨੁਕੂਲ ਸ਼ਬਦੋਂ ਦਾ ਪ੍ਰਯੋਗ ਕਰਤੇ ਹੈ, ਕਭੀ ਵਹ ਦੇਸ਼ੀ ਸ਼ਬਦੋਂ ਕੋ ਅਪਨਾਤੇ ਹੈ। ਤੋ ਕਭੀ ਵਿਦੇਸ਼ੀ ਸ਼ਬਦੋਂ ਕਾ ਸਵਾਗਤ ਕਰਤੇ ਹੈਂ। ਕਭੀ ਵਹ ਪ੍ਰਾਚੀਨ ਮ੍ਰਤ ਸ਼ਬਦੋਂ ਕੋ ਜੀਵਨ ਪ੍ਰਦਾਨ ਕਰਤੇ ਹੈ, ਤੋ ਕਭੀ ਨਵੀਨ ਸ਼ਬਦੋਂ ਕੋ ਗੜ੍ਹਤੇ ਹੈ। ਹਮਾਰੇ ਕਵੀਓਂ ਨੇ ਭੀ ਦੇਸ਼ੀ ਵਿਦੇਸ਼ੀ, ਸਾਹਿਤਯਕ-ਅਸਾਹਿਤਯਕ, ਸ਼ਿਸ਼ਟ੍ਰਟ-ਅਸ਼ਿਸ਼ਟ ਤਤਸਮ-ਤਦਭਵ ਆਦਿ ਸ਼ਬਦੋਂ ਕਾ ਉਦਾਰਤਾ-ਪੂਰਵਕ ਪ੍ਰਯੋਗ ਕਰ ਕੇ ਅਪਨੀ ਭਾਸ਼ਾ ਕੀ ਵਿਅੰਜਨਾ ਔਰ ਅਰਥ-ਵੈਭਵ ਕੋ ਬੜ੍ਹਾਇਆ ਹੈ। ਸ਼ਬਦੋਂ ਕੋ ਇਛਾਨੁਸਾਰ ਕਹੀਂ ਕਹੀਂ ਸੰਯੁਕਤ ਔਰ ਅਸੰਯੁਕਤ ਬਨਾਇਆ ਹੈ, ਮੋੜ੍ਹਾ-ਤੋੜ੍ਹਾ ਭੀ ਹੈ। ਸੰਕਸ਼ੇਪ ਮੇਂ ਇਕ ਕ੍ਰਿਤੀਓਂ ਮੇਂ ਸੰਸਕ੍ਰਿਤ, ਅਪਭ੍ਰੰਸ, ਰਾਜਸਥਾਨੀ, ਪੰਜਾਬੀ, ਅਵਧੀ, ਫ਼ਾਰਸੀ, ਅਰਬੀ ਆਦਿ ਕਈ ਭਾਸ਼ਾਓਂ ਕਾ ਮਿਲਾਜੁਲਾ ਰੂਪ ਮਿਲਤਾ ਹੈ, ਕਿੰਤੂ ਬ੍ਰਜ-ਭਾਸ਼ਾ ਕੀ ਸਰਵਤਰ ਪ੍ਰਧਾਨਤਾ ਹੈ ਔਰ ਅਨਯ ਭਾਸ਼ਾਓਂ ਕਾ ਸਮਾਵੇਸ਼ ਭੀ ਬ੍ਰਜ-ਭਾਸ਼ਾ ਕੀ ਪ੍ਰਕ੍ਰਿਤਯਨੁਕੂਲ ਹੁਆ ਹੈ।"

ਜਾਪ ਸਾਹਿਬ ਵਿਚ ਸੰਕ੍ਰਿਤ ਦੀ ਤਤਸਮ ਸ਼ਬਦਾਵਲੀ ਵੇਖੀ ਜਾ ਸਕਦੀ ਹੈ :

ਨਮਸਤ੍ਵੰ ਅਕਾਲੇ। ਨਮਸਤ੍ਵੰ ਕ੍ਰਿਪਾਲੇ।
ਨਮਸਤੰ ਅਰੂਪੇ। ਨਮਸਤੰ ਅਨੂਪੇ।2।
ਨਮਸਤੰ ਅਭੇਖੇ। ਨਮਸਤੰ ਅਲੇਖੇ।
ਨਮਸਤੰ ਅਕਾਏ। ਨਮਸਤੰ ਅਜਾਏ।3।

ਹੇਠਲੀਆਂ ਤੁਕਾਂ ਵਿਚ ਪ੍ਰਾਕਿਤ ਦਾ ਪ੍ਰਭਾਵ ਹੈ :

ਨਮੋ ਸਰਬ ਕਾਲੇ। ਨਾਮੋ ਸਰਬ ਦਿਆਲੇ।
ਨਮੋ ਸਰਬ ਰੂਪੇ। ਨਮੋ ਸਰਬ ਭੂਪੇ।19।

ਅਰਬੀ ਭਾਸ਼ਾ ਦਾ-ਉਲ ਅਗੇਤਰ ਲਗਾ ਕੇ, ਗੁਰੂ ਸਾਹਿਬ ਨੇ ਸੰਸਕ੍ਰਿਤ ਅਤੇ ਫ਼ਾਰਸੀ ਦੇ ਕਈ ਸ਼ਬਦ ਅਤੇ ਸਮਾਸ ਸਿਰਜੇ ਹਨ ਜਿਵੇਂ :

ਅਗੰਜੁਲ ਗਨੀਮੈ, ਸਮਸਤੁਲ ਜ਼ੁਬਾਂ, ਗ਼ਰੀਬੁਲ ਪਰਸਤੇ,
ਰੁਜੂਅਲ ਨਿਧਾਨੇ। ਗ਼ਨੀਮੁਲ ਸ਼ਿਕਸਤੇ, ਨਮਸਤੁਲ ਪ੍ਰਕਾਸੇ,

ਪਿਥੀਉਲ ਪ੍ਰਵਾਸੇ, ਸਮਸਤੁਲ ਨਿਵਾਸੇ ਆਦਿਕ।

ਆਕਲ ਅਲਾਮੈ, ਅਤੇ 'ਸਾਹਿਬ ਕਲਾਮੈਂ' ਸਾਰੇ ਹੀ ਅਰਬੀ ਮੂਲ ਦੇ ਸ਼ਬਦ ਹਨ। 'ਸਾਹਾਨ ਸਾਹ' ਅਤੇ ਬਾਲਾਨ ਬਾਲ ਸਾਰੇ ਫ਼ਾਰਸੀ ਦੇ ਸ਼ਬਦ ਹਨ। ਇਉਂ ਅਰਬੀ ਫ਼ਾਰਸੀ ਦੀ ਸ਼ਬਦਾਵਲੀ, ਸੰਕ੍ਰਿਤ ਪ੍ਰਕ੍ਰਿਤ ਦੀ ਸ਼ਬਦਾਵਲੀ ਦੇ ਨਾਲ ਨਾਲ ਹੀ ਗੁਰਦੇਵ ਦੀ ਬ੍ਰਜ-ਭਾਸ਼ਾਈ ਕਾਵਿ ਵਿਚ ਸੁਸੱਜਿਤ ਹੈ। ਇਸ ਸ਼ਬਦਾਵਲੀ ਵਿਚ ਜਿਥੇ ਭਾਸ਼ਾਵਾਂ ਦੇ ਤਤਸਮ ਸ਼ਬਦ ਮਿਲ ਜਾਂਦੇ ਹਨ, ਉਥੇ ਤਦਭਵਾਂ ਦੀ ਵੀ ਭਰਮਾਰ ਹੈ।

**ਤਦਭਵ ਸ਼ਬਦਾਂ ਦੀਆਂ ਕੁਝ ਉਦਾਹਰਣਾਂ**

ਬਿਥਾਰ (ਵਿਸਤਾਰ), ਸੀਖ (ਸ਼ਿਕਸਾ), ਪੁਹਪ (ਪੁਸ਼ਪ), ਬਰਖਾ (ਵਰਸ਼ਾ), ਸਿਖ (ਸ਼ਿਸ), ਅਮੀ (ਅੰਮ੍ਰਿਤ), ਬਿਸਾਲ (ਵਿਸ਼ਾਲ), ਹੀ (ਹ੍ਰਿਦਯ) ਕੁਰਖੇਤ (ਕੁਰੂਕਸ਼ੇਤਰ), ਬਿਹਾਨੀ (ਵਸਤੀਤ), ਕਿਰਸਾਨ (ਕ੍ਰਸ਼ਨ), ਦਾਜ (ਦਹੇਜ) ਇਤਿਆਦਿਕ।

**ਵਿਦੇਸ਼ੀ ਸ਼ਬਦ**

ਵਿਦੇਸ਼ੀ ਸ਼ਬਦ ਵੀ ਕਈ ਮਿਲ ਜਾਂਦੇ ਹਨ ਜਿਹੜੇ ਫ਼ਾਰਸੀ ਰਾਹੀਂ ਆਏ ਹਨ ਜਿਵੇਂ : ਗੁਬਾਰ, ਸਲਾਮ, ਕਦੀਮ, ਮਾਲੂਮ, ਹਾਇਲ, ਕਾਇਰ, ਜਫ਼ਾ, ਹੀਲਾ, ਮਾਇਲ, ਚਮਨ, ਜ਼ਾਮਲ, ਕਮਾਲ, ਆਲਮ, ਕਾਮਲ, ਸੂਰਤ। ਇਤਿਆਦਿ

ਗੁਰਦੇਵ ਦੀ ਰਚਨਾ ਵਿਚ ਬ੍ਰਜ ਭਾਸ਼ਾ ਦੇ ਸ਼ਬਦਾਂ ਦਾ ਵੀ ਬੜਾ ਵਡਾ ਭੰਡਾਰ ਹੈ। ਬ੍ਰਜ ਭਾਸ਼ਾ ਦੀਆਂ ਕਈ ਉਦਾਹਰਨਾ ਪਿਛਲੇ ਪੰਨਿਆਂ ਵਿਚ ਮਿਲ ਜਾਣਗੀਆਂ। ਇਥੇ ਅਸੀਂ ਕੇਵਲ ਇਕ ਉਦਾਹਰਣ ਦਿੰਦੇ ਹਾਂ :

ਕਹੂੰ ਰਾਜਸੀ ਸਾਤ ਦੀ ਤਾਮਸੀ ਹੈ।
ਕਹੂੰ ਜੋਗ ਬਿਦਿਯਾ ਧਰੇ ਤਾਪਸੀ ਹੈ।
ਕਹੂੰ ਰੋਗ ਹਰਤਾ ਕਹੂੰ ਜੋਗ ਜੁਗੰਤ।
ਕਹੂੰ ਭੂਮ ਕੀ ਭੁਗਤ ਮੈ ਭਰਮ ਭੁਗਤੰ। 110।
ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੈ।
ਕਹੂੰ ਜਛ ਬਿਦਯਾ ਧਰੇ ਮਾਨਵੀ ਹੋ।
ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ।
ਕਹੂੰ ਸ੍ਰਿਸ਼ਟ ਦਨਪ੍ਰਿਸਟ ਕੀ ਰਿਸਟ ਪੰਨਿਆ। 111।
ਕਹੂੰ ਬੇਦ ਬਿਦਿਆ ਕਹੂੰ ਬਿਯਮ ਬਾਨੀ।
ਕਹੂੰ ਕੋਕ ਕੀ ਕਾਬਿ ਕਥੈ ਕਹਾਨੀ।
ਕਹੂੰ ਅਦ੍ਰਸਾਰੰ ਕਹੂੰ ਭਦ੍ਰ ਰੂਪੰ।
ਕਹੂੰ ਮਦ੍ਰਬਾਨੀ ਕਹੂੰ ਛਦ੍ਰ ਰਰੂਪੰ। 112।

ਫ਼ਾਰਸੀ ਦੀਆਂ ਉਦਾਹਰਣਾਂ ਜ਼ਫਰਨਾਮਾ ਵਿਚ ਵੇਖੀਆਂ ਜਾ ਸਕਦੀਆਂ ਹਨ ਅਤੇ

ਪੰਜਾਬੀ ਦੀਆਂ ਚੰਡੀ ਦੀ ਵਾਰ ਵਿਚ।

ਗੁਰਦੇਵ ਦੀ ਰਚਨਾ ਵਿਚ ਖੜੀ ਬੋਲੀ, ਅਵਧੀ ਅਤੇ ਸਿੰਧੀ ਦੀਆਂ ਉਦਾਹਰਣਾਂ ਵੀ ਮਿਲ ਜਾਂਦੀਆਂ ਹਨ। ਸ਼ਬਦ-ਸੌਂਦਰਯ ਦੇ ਅਨੇਕ ਸਰੂਪ ਮਿਲਦੇ ਹਨ। ਮੁਹਾਵਰੇ ਅਤੇ ਅਖਾਣ ਵੀ ਥਾਂ ਥਾਂ ਪਰੁੱਚੇ ਹੋਏ ਹਨ। ਅਲੰਕਾਰਿਕ ਸੁੰਦਰਤਾ ਵੀ ਥਾਂ ਥਾਂ ਰੂਪਮਾਨ ਹੁੰਦੀ ਹੈ।

**ਅਲੰਕਾਰ**

ਗੁਰੂ ਜੀ ਦੀ ਬਾਣੀ ਵਿਚ ਸ਼ਬਦਾਲੰਕਾਰ ਅਤੇ ਅਰਥਾਲੰਕਾਰ ਦੋਵੇਂ ਹੀ ਨਗਾਂ ਵਾਂਗ ਜੜੇ ਹੋਏ ਹਨ। ਅਨੁਪ੍ਰਾਸ ਅਲੰਕਾਰ ਦੀਆਂ ਬਹੁਤ ਮਿਸਾਲਾਂ ਵੇਖਣ ਵਿਚ ਆਉਂਦੀਆਂ ਹਨ ਜਿਵੇਂ :

1. ਸ੍ਰਾਵਗ ਸੁਧ ਸਮੂਹ ਸਿਧਨ ਕੇ ਦੇਖ ਫਿਰਿਓ ਘਰ ਜੋਗ ਜਤੀ ਕੇ।
ਸੂਰ ਸੁਰਾਦਨ ਸੁਧ ਸੁਧਾਇਨ ਸੰਤ ਸਮੂਹ ਅਨੇਕ ਮਤੀ ਕੇ।
2. ਸੇਸ ਸੁਰੇਸ੍ਰ ਦਨੇਸ ਧਨੇਸ ਮਹੇਸ ਨਿਸੇਸ ਖਗੇਮ ਰਾਹਯੋ ਹੈ।
3. ਸਿਮਟਿ ਸਾਹਾ ਸੁੰਕੜੰ ਸਟਨ ਸੂਲ ਬੇਲਯੰ
4. ਵਸੂਹ ਸੈਨਾ ਸਜੋ ਘੋਰ ਬਾਜੇ ਬਜੋ
ਕੋਟ ਜੋਧਾ ਗਜੋ ਆਨ ਨੇਰੇ।

**ਅਰਥਾਲੰਕਾਰ ਦੀਆਂ ਕੁਝ ਉਦਾਹਰਣਾਂ**

1. ਅਤਕਥਨੀ ਅਲੰਕਾਰ ਦੀ ਬਹੁਤ ਵਧੀਆ ਉਦਾਹਰਣ ਦੇਖੋ :
ਚੰਡੀ ਰਾਖਸ ਖਾਣੀ ਵਾਹੀ ਦੈਂਤ ਨੂੰ।
ਕੋਪਰ ਚੂਰ ਚਵਾਣੀ ਲਥੀ ਕਰਗ ਲੈ।
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ।
ਲੈਂਦੀ ਆਪਾਂ ਸਿਧਾਣੀ ਸਿੰਗਾ ਧਉਲਦਿਆਂ।
ਕੂਰਮ ਸਿਰ ਲਹਿਲਾਣੀ ਦੁਸਮਨ ਮਾਰਿ ਕੈ।

2. ਉਪਮਾ : ਛੀਰ ਕੈਸੀ ਛੀਰਾਵਸ ਛਾਛ ਕੈਸੀ ਛਤ੍ਰਾਨੇਰ
ਛਪਾਕਰ ਕੈਸੀ ਛਬਿ ਕਾਲਿੰਦੀ ਕੇ ਕੂਲ ਕੇ।

3. ਉਲੇਖ : ਕਰੁਣਾਲਯ ਹੈ। ਅਰ ਘਾਲਯ ਹੈ।
ਖਲ ਖੰਡਨ ਹੈ, ਮਹਿ ਮੰਡਨ ਹੈ। ਆਦਿਕ

**ਛੰਦ**

ਜਿੰਨੇ ਛੰਦਾਂ ਵਿਚ ਕਵਿਤਾ ਦੀ ਰਚਨਾ ਦਸਮ ਗ੍ਰੰਥ ਵਿਚ ਹੋਈ ਹੈ, ਸ਼ਾਇਦ ਹੀ ਕਿਸੇ ਹੋਰ ਗ੍ਰੰਥ ਵਿਚ ਹੋਈ ਹੋਵੇ। ਇਹਦੇ ਵਿਚ ਤਿੰਨੇ ਪ੍ਰਕਾਰ ਦੇ ਛੰਦਾਂ ਦੀਆਂ ਵੰਨਗੀਆਂ ਮਿਲ ਜਾਂਦੀਆਂ ਹਨ : ਵਰਣਿਕ ਛੰਦ, ਮਾਤ੍ਰਿਕ ਛੰਦ ਅਤੇ ਗਣ ਛੰਦ। ਵੈਸੇ ਵਰਣਿਕ ਅਤੇ ਮਾਤ੍ਰਿਕ ਛੰਦ ਦੋਵੇਂ ਕਾਫੀ ਗਿਣਤੀ ਵਿਚ ਵਰਤੇ ਗਏ ਹਨ। ਉਨਾਂ ਦੇ ਕੁਝ ਉਦਾਹਰਣ ਅਸੀਂ ਹੇਠਾਂ ਦਿੰਦੇ ਹਾਂ :

**ਵਰਣਿਕ ਛੰਦ**

ਉਗਾਧਾ, ਉਛਲਾ, ਉਟੰਕਣ, ਉਤਭੁਜ,

ਅਸਤਰ, ਅਧਰਾ, ਅਚਕੜਾ, ਮਾਜਬਾ, ਅਨਾਦ, ਅਨਕਾ,

ਅਨਾਦ, ਅਨੰਤਕ, ਅਪੂਰਬ, ਅਰੂਪ, ਅਲਕਾ ;

**ਏਕ ਅੱਛਰੀ**

ਸਮਾਨਕ, ਸਰਸਵਤੀ, ਸੁੰਦਰੀ, ਸੋਮਰਾਜੀ, ਸੰਖਨਾਰੀ, ਸੰਗੀਤਰਾਜ, ਸੰਗੀਤ ਭਯੰਗ;

ਹਰਿ ਬੋਲ ਮਨਾ ;

ਕਬਿੱਤ, ਕਿਲਕਾ, ਕੁਸਮ ਬਚਿਤਰ:

ਚਰਪਟ, ਚਾਚਰੀ, ਚਾਮਰ, ਚੰਦਲਾ,

ਝੂਲਨਾ, ਝਲਾ ;

ਤਾਰਕਾ, ਤਿਲਕਾ, ਤੋਟਕ, ਤ੍ਰਿਗਤਾ, ਤ੍ਰਿਣ ਵਿਣ ;

ਦੋਧਕ ;

ਨਾਗ ਸਰੂਪਦੀ, ਨਰਾਜ, ਨਿਯਪਾਲ ;

ਧ੍ਰਿਗ,

ਬਿਚਤਰ ਪਦ, ਬਾੜ ਤਰੰਗਮ, ਬੇਲੀ ਬਿਦ੍ਰਮ, ਬਿਸ਼ੇਸ਼ਕ :

ਮਧੁਰ ਧੁਨਿ, ਮੋਦਕ, ਮਨੋਹਰ, ਮਾਲਤੀ ;

ਰੁਣ ਝੁਣ, ਰੁਆਲ, ਰਸਾਵਲ ।

**ਮਾਤ੍ਰਿਕ ਛੰਦ**

ਅਤਿ ਮਾਲਤੀ, ਅਭੀਰ, ਅੜਿੱਲ ;

ਏਲਾ ;

ਸਵੈਯਾ, ਸਿਰਖੰਡੀ, ਸੋਰਠਾ ;

ਹਰਿ ਗੀਤਾ ਹੰਸਾ ;

ਕਲਸ, ਕੁੰਡਲੀਆ ;

ਗਾਹਾ, ਗੀਤਾ ਮਾਲਤੀ,

ਘਤਾ ;

ਚਉਬੋਲਾ ;

ਛਪੈ ;

ਤਿਲਕ ਤ੍ਰਿਭੰਗੀ, ਤੋਮਰ ;

ਪਦਮਾਵਤੀ, ਪਾਧੜੀ ;

ਬਹੋੜਾ, ਬਿਸਨਪਦ ;

ਮਕਰਾ, ਮਧੁਭਾਰ, ਮਾਧੋ, ਮੋਹਨ ;

ਵਿਜਯਾ ।

ਕਲੇ ਜਾਪੁ ਸਾਹਿਬ ਵਿਚ ਦਸ ਛੰਦ ਵਰਤੇ ਗਏ ਹਨ : ਛਪੈ, ਭੁਜੰਗ ਪ੍ਰਯਾਤ, ਚਾਚਰੀ, ਚਰਪਟ, ਰੁਆਲ, ਮਧੁਭਾਰ, ਭਗਵਤੀ, ਰਸਾਵਲ, ਹਰਿਬੋਲਮਨਾ ਅਤੇ ਏਕ ਅਛਰੀ । ਇਨਾਂ ਵਿਚੋਂ ਛਪੈ ਛੰਦ ਮਧੁਭਾਰ ਮਾਤ੍ਰਿਕ ਛੰਦ ਹਨ ਅਤੇ ਬਾਕੀ ਦੇ ਵਰਣਿਕ ਛੰਦ । ਆਮ ਤੌਰ ਤੇ ਪ੍ਰਸੰਗਾਂ ਲਈ ਦੋਹਰਾ ਅਤੇ ਚੌਪਈ ਦੀ ਵਰਤੋਂ ਹੋਈ ਹੈ । ਜੰਗਾਂ ਜੁੱਧਾਂ ਦੇ ਵਰਣਨ ਵਿਚ ਭੁਜੰਗ ਪ੍ਰਯਾਤ, ਨਰਾਜ, ਸਿਰਖੰਡੀ ਆਦਿਤ ਵਰਤੇ ਹਨ । ਗੁਰੂ ਜੀ ਦੇ ਕਬਿਤ ਅਤੇ ਸਵੈਯੇ ਬਹੁਤ ਪ੍ਰਸਿਧ ਹਨ । ਉਨਾਂ ਦੀ ਇਕ ਇਕ ਉਦਾਹਰਣ ਇਥੇ ਦਿੰਦੇ ਹਾਂ :

**ਕਬਿਤ**

ਕਹੂੰ ਸ਼ਸਤ੍ਰਧਾਰੀ ਕਹੂੰ ਬਿਦਿਆ ਕੇ ਬਿਚਾਰੀ ਕਹੂੰ ਮਾਰਤ ਅਹਾਰੀ ਕਹੂੰ ਨਰ ਕੇ ਨਿਕੇਤ ਹੋ ।
ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ ਕਹੂੰ ਮੰਗਲਾ ਮਿੜਾਨੀ ਕਹੂੰ ਸਿਆਮ ਕਹੂ ਸੇਤ ਹੋ ।
ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਦੇਤ ਕਹੂੰ ਲੇਤ ਹੋ ।
ਕਹੂੰ ਬੇਦਰੀਤ ਕਹੂੰ ਤਾਂ ਸਿਉ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ ।14।

(ਅਕਾਲ ਉਸਤਤਿ)

**ਸਵੈਯਾ**

ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸਰ ਨਾਹੀਂ ।
ਤਾਂਹੀ ਕੋ ਪੂਜ ਪ੍ਰਭੂ ਕਰ ਕੈ ਜਿਹ ਪੂਜਤ ਹੀ ਆਪ ਓਘਾ ਮਿਟਾਹੀਂ ।
ਆਧਿ ਬਿਆਧਿ ਕੇ ਬੰਧਨ ਜੇਤਨ ਨਾਮ ਕੇ ਲੇਤ ਸਭੈ ਛੁਟ ਜਾਹੀਂ ।
ਤਾਂ ਹੀ ਕੋ ਧਿਆਨ ਪ੍ਰਮਾਨ ਸਦਾ ਯਹਿ ਫੋਕਟ ਧਰਮ ਕਰੇ ਫਲੁ ਨਾਹੀਂ ।20।

(33 ਸਵੈਯੇ)

**ਰਾਗ**

ਭਾਵੇਂ ਦਸਮ ਗ੍ਰੰਥ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਾਂਗ ਰਾਗਾਂ ਵਿਚ ਨਹੀਂ, ਪਰ ਕਿਤੇ ਕਿਤੇ ਰਾਗਾਂ ਦਾ ਪ੍ਰਗਟਾਉ ਜ਼ਰੂਰ ਹੋਇਆ ਹੈ । ਸ਼ਬਦ ਹਜ਼ਾਰੇ ਰਾਗਾਂ ਵਿਚ ਹਨ । ਇਹ ਰਾਗ ਹਨ : ਅਡਾਣ, ਸੂਹੀ, ਸਾਰੰਗ, ਕਲਿਆਣ, ਕਾਫ਼ੀ, ਕੇਦਾਰਾ, (ਖਿਆਲ) ਗਉੜੀ, ਤਿਲੰਗ, ਦੇਵਗੰਧਾਰੀ, ਧਨਾਸਰੀ, ਪਰਜ, ਬਿਲਾਵਲ, ਬਸੰਤ, ਭੈਰਉ, ਮਾਰੂ ਰਾਮਕਲੀ ।

**ਰਸ**

ਪਿਆਰਾ ਸਿੰਘ ਪਦਮ ਲਿਖਦੇ ਹਨ : "ਪ੍ਰਾਚੀਨ ਸਾਹਿਤਕਾਰ ਕਾਵਿ ਦੇ ਮਾਧੁਰਯ, ਓਜ ਤੇ ਪ੍ਰਸਾਦ ਤਿੰਨ ਗੁਣ ਮੰਨਦੇ ਹਨ । ਗੁਰੂ ਸਾਹਿਬ ਦੀ ਰਚਨਾ ਜਿਥੇ ਪ੍ਰੇਮ-ਕਥਾ ਦਾ ਨਿਰੂਪਣ

ਕਰਦੀ ਹੈ, ਉਥੇ ਮਾਧੁਰਯ ਗੁਣ ਦਾ ਸ਼ਾਤ ਝਰਨਾ ਵਹਿੰਦਾ ਦਿਸਦਾ ਹੈ ਤੇ ਜਿਥੇ ਉਨਾਂ ਕੇਵਲ ਕਥਾ ਪ੍ਰਸੰਗ ਦੀ ਗਲ ਤੋਰੀ ਹੈ, ਉਥੇ ਪ੍ਰਸਾਦ ਗੁਣ ਇਤਨਾ ਨਿਖਰਵਾਂ ਨਜ਼ਰੀ ਪੈਂਦਾ ਹੈ ਕਿ ਕਿਤੇ ਕੋਈ ਰੁਕਾਵਟ ਨਹੀਂ ਪੈਂਦੀ ਲਗਦੀ।... ਦਸਮ ਗ੍ਰੰਥ ਦੀ ਕਾਵਿ-ਧਾਰਾ ਦਾ ਪ੍ਰਮੁਖ ਗੁਣ ਓਜ ਹੈ, ਇਸ ਕਰਕੇ ਜਿਥੇ ਕਿਤੇ ਲੜਾਈ ਦੀ ਗਲ ਆਉਂਦੀ ਹੈ ਤਾਂ ਉਥੇ ਗੁਰੂ ਸਾਹਿਬ ਉਸਨੂੰ ਚਮਕਾ ਕੇ ਪੇਸ਼ ਕਰਦੇ ਹਨ ਤਾਂ ਕਿ ਉਨ੍ਹਾਂ ਦੇ ਪਾਠਕ ਸਮਕਾਲੀ ਅਵਸਥਾ ਨਾਲ ਟੱਕਰ ਲੈਣ ਲਈ ਸਾਵਧਾਨ ਹੋ ਸਕਣ ਤੇ ਇਸ ਮੌਕੇ ਨੂੰ ਉਨ੍ਹਾਂ ਕਿਤੇ ਹੱਥੋਂ ਜਾਣ ਨਹੀਂ ਦਿਤਾ। ਭਿਆਨਕ ਤੇ ਰੌਦ੍ਰ ਰਸ ਵੀ ਮਿਲ ਜਾਵੇਗਾ। ਪਰ ਵੀਰ-ਰਸ ਦਾ ਰੰਗ ਵਧੇਰੇ ਹੈ। ਸ਼ਕਤੀ ਤੇ ਸ਼ਸਤਰਾਦਰਸ਼ਨ ਦਾ ਵੀ ਭਾਵ ਇਹੋ ਹੈ ਕਿ ਜਿੰਦਗੀ ਉਤਸ਼ਾਹ ਨਾਲ ਜੂਝਣ ਯੋਗ ਹੋਵੇ, ਉਹ ਕਿਤੇ ਹਾਰ ਨਾ ਖਾਵੇ। ਸੋ ਦਸਮ ਗ੍ਰੰਥ ਦੀ ਕਾਵਿ-ਧਾਰਾ ਅਲੰਕਾਰ, ਵਿਧਾਨ, ਛੰਦ ਬੰਧਾਨ ਤੇ ਭਾਸ਼ਾ ਦਾ ਸਾਮਾਨ ਸਭ ਕੁਝ ਅਜਿਹਾ ਹੀ ਹੈ ਜੋ ਜਿੰਦਗੀ ਨੂੰ ਸ਼ਕਤੀ ਬਖ਼ਸ਼ਦਾ ਤੇ ਤਿਆਰ ਬਰ ਤਿਆਰ ਕਰਦਾ ਹੈ।" ਗੁਰਦੇਵ ਦੀ ਬਾਣੀ ਵਿਚੋਂ ਰਸ ਝਰਦਾ ਹੈ। ਸ਼ਿੰਗਾਰ ਰਸ ਨੂੰ ਕ੍ਰਿਸਨਾਵਤਾਰ ਵਿਚ ਵੇਖਿਆ ਜਾ ਸਕਦਾ ਹੈ, ਬੀਰ ਰਸ ਨੂੰ ਚੰਡੀ ਦੀ ਵਾਰ ਵਿਚ, ਭਿਆਨਕ ਰਸ ਅਤੇ ਰੁਦ੍ਰ ਰਸ ਨੂੰ ਚੰਡੀ ਚਰਿਤਰਾਂ ਵਿਚ, ਕਰੁਣਾ ਰਸ ਨੂੰ ਰਾਮਾਵਤਾਰ ਵਿਚ ਅਤੇ ਸ਼ਾਂਤ ਰਸ ਨੂੰ ਸ਼ਬਦ ਹਜ਼ਾਰਿਆਂ ਵਿਚ।

ਅਧਿਆਇ ਚੌਥਾ

# ਗੁਰੂ ਜੀ ਦੇ ਨਾਂ ਨਾਲ ਟਾਂਕੀਆਂ ਕੁਝ ਹੋਰ ਰਚਨਾਵਾਂ

ਜਿਵੇਂ ਪ੍ਰਥਮ ਗੁਰੂ, ਗੁਰੂ ਨਾਨਕ ਦੇਵ ਦੇ ਨਾਂ ਨਾਲ ਢੇਰ ਸਾਰੀ ਕੱਚੀ ਬਾਣੀ ਰਚੀ ਗਈ, ਇਵੇਂ ਹੀ ਕਈ ਰਚਨਾਵਾਂ ਉਤੇ ਪਾਤਸ਼ਾਹੀ ਦਸ ਲਿਖ ਕੇ ਗੁਰੂ ਗੋਬਿੰਦ ਸਿੰਘ ਦੇ ਨਾਂ ਨਾਲ ਜੋੜੀਆਂ ਗਈਆਂ ਹਨ। ਹੋ ਸਕਦਾ ਹੈ ਕਿ ਵਿਦਵਾਨ ਗੁਰਸਿਖਾਂ ਨੇ ਇਹ ਰਚਨਾਵਾਂ ਸਿਰਜੀਆਂ ਹੋਣ ਪਰ ਕੇਵਲ ਆਪਣੀ ਕਿਰਤ ਨੂੰ ਗੁਰੂ ਦੀ ਮਿਹਰ ਸਮਝਦੇ ਹੋਏ ਉਨ੍ਹਾਂ ਨੇ ਅਤਿ ਨਿੰਮ੍ਰਤਾ ਨਾਲ ਆਪਾ-ਤਿਆਗ ਦੀ ਭਾਵਨਾ ਨਾਲ ਗੁਰੂ ਜੀ ਨਾਲ ਹੀ ਇਨ੍ਹਾਂ ਨੂੰ ਸਬੰਧਤ ਕਰ ਦਿਤਾ।

ਡਾ. ਰਤਨ ਸਿੰਘ ਨੇ ਆਪਣੇ ਸ਼ੋਧ ਕਾਰਜ "ਦਸਮ ਗ੍ਰੰਥ ਦਾ ਕਰਤ੍ਰਿਤਵ" ਦੇ ਪਰਿਸ਼ਿਸ਼ਟ 6 ਵਿਚ ਇਸ ਸਬੰਧ ਵਿਚ ਇਹ ਖ਼ਿਆਲ ਪ੍ਰਗਟ ਕੀਤਾ ਹੈ : "ਆਸਰਾ-ਦਾਤਿਆ ਅਤੇ ਅਧਿਆਤਮਕ ਗੁਰੂਆਂ ਦੇ ਨਾ ਉਤੇ ਦਰਬਾਰੀ ਜਾਂ ਸ਼ਰਧਾਲੂ ਕਵੀਆਂ ਦੁਆਰਾ ਗ੍ਰੰਥਾਂ ਦਾ ਲਿਖਿਆ ਜਾਣਾ ਭਾਰਤੀ ਸਾਹਿਤ ਵਿਚ ਕੋਈ ਨਵੀਂ ਗਲ ਨਹੀਂ। ਕਵੀ ਪ੍ਰਿਯਾ, ਰਸਿਕ, ਪ੍ਰਿਯਾ, ਫਾਜ਼ਲ ਅਲਿ ਪ੍ਰਕਾਸ਼, ਜੋਰਾਵਰ ਪ੍ਰਕਾਸ਼ ਆਦਿ ਕ੍ਰਿਤੀਆਂ ਅਸਲ ਵਿਚ ਦਰਬਾਰੀ ਕਵੀਆਂ ਦੁਆਰਾ ਲਿਖੀਆਂ ਗਈਆਂ ਸਨ, ਪਰ ਇਨ੍ਹਾਂ ਨੂੰ ਆਸਰਾ ਦਾਤਿਆਂ ਨਾਂ ਤੇ ਪ੍ਰਚਾਰਿਤ ਕੀਤਾ ਗਿਆ ਹੈ। ਮਹਾਂਰਿਸ਼ੀ ਵਿਆਸ ਦੇ ਨਾਂ ਤੇ ਨਾ ਜਾਣੇ ਕਿਤਨਾ ਕੁਝ ਲਿਖਿਆ ਪਿਆ ਹੈ। ਕਪੂਰਥਲਾ ਰਿਆਸਤ ਵਿਚ ਰਾਜਾ ਫ਼ਤਿਹ ਸਿੰਘ (ਮ੍ਰਿਤੂ 1836 ਈ) ਦੇ ਉਤਰਵਰਤੀ ਰਾਜਿਆਂ ਦੇ ਨਾਂ ਤੇ ਲਿਖੀਆਂ ਵੀ ਕਈ ਦਿਕ੍ਰਤੀਆਂ ਪ੍ਰਾਪਤ ਹਨ, ਪਰ ਉਹ ਰਾਜੇ ਆਪ ਕਵੀ ਨਹੀਂ ਹਨ। ਭਾਈ ਮਨੀ ਸਿੰਘ ਦੇ ਨਾਂ ਤੇ ਭਗਤ ਰਤਨਾਵਲੀ, ਗਿਆਨ ਰਤਨਾਵਲੀ, ਗੁਰੂ ਬਿਲਾਸ ਪਾਤਸ਼ਾਹੀ ੧੦ ਗੁਰ ਬਿਲਾਸ ਪਾਤਸ਼ਾਹੀ 6, ਆਦਿ ਕਈ ਗ੍ਰੰਥ ਪ੍ਰਚਲਿਤ ਹਨ, ਪਰ ਇਹ ਸਭ ਪਰਵਰਤੀ ਸਿਖ ਸ਼ਰਧਾਲੂਆਂ ਦੀਆਂ ਰਚਨਾਵਾਂ ਹਨ ਅਤੇ ਭਾਈ ਜੀ ਦੇ ਨਾਂ ਨਾਲ ਜੋੜ ਦਿੱਤੀਆਂ ਗਈਆਂ ਹਨ। ਦਸਮ ਗ੍ਰੰਥ ਅਤੇ ਉਸ ਤੋਂ ਬਾਹਰ 'ਪਾਤਸ਼ਾਹੀ ੧੦ ਦੇ ਨਾਂ ਹੇਠ ਪ੍ਰਾਪਤ ਰਚਨਾਵਾਂ ਵੀ, ਉਪਰਲੇ ਤੱਥਾਂ ਦੇ ਪ੍ਰਕਾਸ਼ ਵਿਚ, ਅਸੰਦਿਗਧ ਤੌਰ ਤੇ ਦਸਵੇਂ ਗੁਰੂ ਦੀਆਂ ਨਿਜੀ ਰਚਨਾਵਾਂ ਨਹੀਂ ਮੰਨੀਆਂ ਜਾ ਸਕਦੀਆਂ।"

ਹੇਠ ਲਿਖੀਆਂ ਰਚਨਾਵਾਂ ਦਸਮ ਗੁਰੂ ਦੇ ਨਾਂ ਸਬੰਧਤ ਕੀਤੀਆਂ ਮਿਲਦੀਆਂ ਹਨ :

(1) ਪ੍ਰੇਮ ਅੰਬੋਧ ਜਾਂ ਪ੍ਰੇਮ ਬੋਧ

(2) ਪ੍ਰੇਮ ਸੁਮਾਰਗ ਗ੍ਰੰਥ

(3) ਸਰਬ ਲੋਹ

(4) ਪਰਮ ਮਾਰਗ

(5) ਸੁਧਰਮ ਮਾਰਗ

(6) ਮੁਕਤ ਮਾਰਗ ਅਤੇ

(7) ਗੀਤਾ ਗ੍ਰੰਥ

ਪਹਿਲੀਆਂ ਤਿੰਨ ਰਚਨਾਵਾਂ ਕਵਿਤਾ ਵਿਚ ਹਨ ਅਤੇ ਮਗਰਲੀਆਂ ਦੋ ਵਾਰਤਕ ਵਿਚ।

(1) **ਪ੍ਰੇਮ ਅੰਬੋਧ ਜਾਂ ਪ੍ਰੇਮ ਬੋਧ** ਦਾ ਆਰੰਭ ਇਉਂ ਹੁੰਦਾ ਹੈ :

ੴ ਸਤਿਗੁਰੂ ਪ੍ਰਸਾਦਿ। ਪਰਚੀਆਂ ਪ੍ਰੇਮ ਭਗਤਾਂ ਕੀਆਂ। ਪ੍ਰੇਮ ਅੰਬੋਧ
ਕੀ ਪੋਥੀ ਲਿਖਯਤੇ। ਸ੍ਰੀ ਮੁਖਵਾਕ ਪਾਤਸ਼ਾਹੀ ਦਸਵੀਂ ।੧੦।

ਦੋਹਰਾ : ਓਂ ਨਮੋ ਪਰਮਾਤਮਾ ਪੂਰ ਰਹਿਓ ਸਭ ਅੰਗ।
ਆਦਿ ਮਧ ਫੁਨਿ ਅੰਤ ਇਕ ਤਾਕੋ ਜਗਤ ਤਰੰਗ ।੧।

ਇਸ ਰਚਨਾ ਵਿਚ ਪ੍ਰੇਮ ਜਾਂ ਸੁੱਚੇ ਪਿਆਰ ਨੂੰ ਵਡਿਆਕੇ ਪ੍ਰੇਮੀ ਤੇ ਪ੍ਰੀਤਮ ਦਾ ਸਬੰਧ ਉਦਾਹਰਣਾ ਸਹਿਤ ਦਸਿਆ ਗਿਆ ਹੈ। ਪ੍ਰੇਮ ਨੂੰ ਹੀ ਸੰਸਾਰ ਦੀ ਰਚਨਾ ਦਾ ਕਾਰਨ ਕਿਹਾ ਗਿਆ ਹੈ "ਕੀਓ ਪ੍ਰਗਾਸ ਪ੍ਰੇਮ ਕੀ ਵੇਲਾ"। ਪ੍ਰੇਮ ਦੇ ਕਾਰਨ ਹੀ ਪੁਰਸ਼ ਤੇ ਪ੍ਰਕ੍ਰਿਤੀ ਨੂੰ ਰਚਿਆ ਗਿਆ ਹੈ। ਸਾਇਆ ਦੇ ਪ੍ਰਭਾਵਾਂ ਥਲੇ ਰਹਿੰਦਿਆਂ ਹੋਇਆ ਜਿਹੜੇ ਲੋਕ ਉਦਾਸ ਰਹਿੰਦੇ ਹਨ, ਉਹ ਭਗਤ ਅਖਵਾਂਦੇ ਹਨ। ਕਬੀਰ, ਨਾਮਦੇਉ, ਜੈਦੇਉ, ਤ੍ਰੈਲੋਚਨ, ਸਧਨਾ, ਸੈਣ ਆਦਿ ਭਗਤ ਸੰਤ ਹਨ, ਜਿਨ੍ਹਾਂ ਨੇ ਪ੍ਰੀਤਮ ਨਾਲ ਸਚਾ ਪ੍ਰੇਮ ਕਰ ਵਿਖਾਇਆ ਹੈ। ਮੇਰੇ ਕੋਲ ਪਈ 'ਪ੍ਰੇਮ-ਅੰਬੋਧ' ਪੋਥੀ ਦੇ ਅਖ਼ੀਰ ਵਿਚ ਇਹਦੇ ਲਿਖੇ ਜਾਣ ਦਾ ਸੰਮਤ ਵੀ ਦਿੱਤਾ ਹੈ :

ਸੰਮਤ ਸਤਰਾਂ ਸੈ ਪਚਾਸ।
ਸੁਕਲ ਇਕਾਦਸੀ ਮਘਰ ਮਾਸ।
ਪੋਥੀ ਪੂਰਨ ਸਤਿਗੁਰ ਕਰੀ।
ਦਾਸ ਦੁਆਰੈ ਪੂਰੀ ਪਰੀ।

"ਪ੍ਰੇਮ-ਅੰਬੋਧ" ਵਿਚ ਭਗਤਾਂ ਦੀਆਂ ਕੁਝ ਉਘੀਆਂ ਜੀਵਨ-ਘਟਨਾਵਾਂ ਨੂੰ ਪੰਜਾਬੀ ਭਾਸ਼ਾ ਵਿਚ ਪੇਸ਼ ਕੀਤਾ ਗਿਆ ਹੈ। ਬਿਆਨ ਸਾਦਾ ਅਤੇ ਮਿੰਨਤ-ਭਰਿਆ ਹੈ। ਇਹਦੇ ਵਿਚੋਂ ਦੋ ਉਦਾਹਰਣਾਂ ਹੇਠਾਂ ਦਿੰਦੇ ਹਾਂ :

1. ਦੋਹਰਾ : ਜਾਇ ਕਹਿਆ ਕੁਟਵਾਰ ਸਿਉ ਜਉਹਰੀ ਲਾਗ ਕੈ ਕਾਨਿ।
ਇਕ ਕੰਗਨ ਚੋਰੀ ਕਾ ਲੀਆ ਨਾਢਾ ਹੁ ਦੁਕਾਨਿ ।੧।

ਚਉਪਈ : ਕੋਟਵਾਰ ਤਾ ਕਉ ਬੋਲਾਇਆ।
ਕਹੁ ਕੰਗਨ ਤੈ ਕਹਿ ਤੇ ਪਾਇਆ।
ਹਾਕਮ ਕੈ ਡਰਿ ਤਿਨ ਕਹਿ ਦੀਆ।

ਮੈ ਗੰਗਾਂ ਤੇ ਇਹੁ ਕੰਗਨ ਲੀਆ।
ਰਵਿਦਾਸ ਮੋਹਿ ਇਕ ਦਮਰੀ ਦੀਨੀ।
ਕਹਿ ਸਰਧਾ ਭੇਟ ਗੰਗਾ ਕਉ ਕੀਨੀ।
ਸੋ ਗੰਗਾ ਨੈ ਬਾਹ ਪਸਾਰਿ।
ਦਮਰੀ ਲੀਨੀ ਵਿਚ ਹਰਿਦੁਆਰਿ।
ਮੈ ਪਾਇ ਇਨਾਮੁ ਲੇ ਸਿਰ ਪਰਿ ਧਰਿਉ।

(ਰਵਿਦਾਸ ਭਗਤ ਦੀ ਪਰਚੀ ਵਿਚੋਂ)

**(2) ਪ੍ਰੇਮ ਸੁਮਾਰਗ ਗ੍ਰੰਥ**

ਇਹ ਪੰਜਾਬੀ ਵਾਰਤਕ ਦੀਆਂ ਮੁਢਲੀਆਂ ਰਚਨਾਵਾਂ ਵਿਚੋਂ ਇਕ ਹੈ। ਹਿੰਦਵੀ ਅਤੇ ਬ੍ਰਜੀ ਦਾ ਰੰਗ ਵੀ ਦਿਸ ਪੈਂਦਾ ਹੈ। ਇਸ ਵਿਚ ਵਿਸ਼ਨੂੰ ਦੇ ਹੋਣ ਵਾਲੇ ਚੌਬੀਸਵੇਂ ਅਵਤਾਰ, ਜਿਸਨੂੰ ਕਲਕੀ ਜਾਂ ਕਿਹਕਲੇਕ ਅਵਤਾਰ ਕਿਹਾ ਜਾਂਦਾ ਹੈ, ਦਾ ਵਰਣਨ ਹੈ। ਉਸ ਸਮੇਂ ਜਦੋਂ ਦੁਨੀਆਂ ਉਤੇ ਬਹੁਤ ਘਿਣਾਉਣੇ ਅਤੇ ਡਰਾਉਣੇ ਪਾਪ ਹੋਣ ਲਗ ਪੈਣਗੇ ਤਾਂ ਕਲਕੀ ਅਵਤਾਰ ਜ਼ੁਲਮ ਅਤੇ ਜਬਰ ਦਾ ਨਾਸ ਕਰਕੇ ਸਤਿਜੁਗ ਦਾ ਪਹਿਰਾ ਸਥਾਪਿਤ ਕਰੇਗਾ, ਮਲੇਛ ਭਾਵ ਨਾਸ ਹੋ ਜਾਵੇਗਾ ਅਤੇ ਸੰਤ ਖਾਲਸਾ ਕਹਾਏਗਾ। ਉਸ ਸਮੇ ਦੀ ਰਹਿਣੀ ਬਹਿਣੀ ਕਿਹੋ ਜਿਹੀ ਹੋਵੇਗੀ, ਉਸ ਉਤੇ ਇਸ ਪੁਸਤਕ ਵਿਚ ਵਿਸਥਾਰ-ਪੂਰਬਕ ਚਾਨਣਾ ਪਾਇਆ ਗਿਆ ਹੈ। ਮੈਂ ਸੰਮਤ 1775 (ਸੰਨ 1718) ਦਾ ਨਕਲ ਕੀਤਾ ਹੋਇਆ ਇਸ ਪੁਸਤਕ ਦਾ ਇਕ ਹਥ-ਲਿਖਤ ਖਰੜਾ ਵੇਖਿਆ ਸੀ। ਪ੍ਰੇਮ-ਅੰਬੋਧ ਵਾਂਗੂ ਹੀ ਇਹਦੇ ਵਿਚ ਵੀ ਸੰਮਤ 1750 ਦਿਤਾ ਗਿਆ ਹੈ। ਹੋ ਸਕਦਾ ਹੈ ਕਿ ਇਹ ਦੋਵੇਂ ਰਚਨਾਵਾਂ ਇਕੋ ਵਿਅਕਤੀ ਦੀਆਂ ਹੋਣ। ਪ੍ਰੇਮ ਸੁਮਾਰਗ ਗ੍ਰੰਥ ਦੀ ਵਾਰਤਕ ਬੜੀ ਸਰਲ ਅਤੇ ਠੇਠ", ਬਿਆਨ ਰਸ-ਭਰਪੂਰ ਹੈ।

**ਵਾਰਤਕ ਦੀ ਉਦਾਹਰਣ**

ਮਠ, ਮੜੀ, ਬੁਤ, ਤੀਰਥ, ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ, ਜੰਤ੍ਰ, ਪੀਰ, ਪੁਰਖ, ਬ੍ਰਹਮਣ ਪੁਛਣਾ, ਤਰਪਨ ਕਰਨਾ, ਗਾਯਤ੍ਰੀ, ਸ਼ਰਾਧ, ਹੋਰਤ ਕਿਤੇ ਵਲ ਦੇਖੇ ਨਾਹੀ... ਦੇਵੀ ਦੇਵਤੇ ਦੇ ਇਸ਼ਟ ਪ੍ਰਸ਼ਾਦਿ ਨਾ ਖਾਏ।"

ਇਸ ਗ੍ਰੰਥ ਦੇ ਆਰੰਭ ਵਿਚ ਇਹ ਸ਼ਬਦ ਮਿਲਦੇ ਹਨ :

ਅਥ ਪ੍ਰੇਮ ਸੁਮਾਰਗ ਗ੍ਰੰਥ ਲਿਖਯਤੇ
ਪਾਤਸ਼ਾਹੀ ੧੦ ਤਵ ਪ੍ਰਸਾਦਿ।
ਆਗਿਆ ਸ੍ਰੀ ਅਕਾਲ ਪੁਰਖ ਜੀ ਕੀ ਸਿਉ
ਅਧਿਆਉ ਪਹਿਲਾ ਉਪਦੇਸ਼ ਬਣੇਗੀ, ਸਿਮਰਨ
ਦੀ ਰਹਿਤ ਦਾ ਚਲਿਆ।
ਪ੍ਰਥਮ ਧਿਆਉ ਥਕਨ।

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ : ਹੇ ਪੁਤਰ, ਤੇਰਾ ਰੂਪ ਮੈਂ ਅਪਨੇ ਰੂਪ ਤੇ ਸਾਜਿ ਸਵਾਰ ਨਿਵਾਜਿਆ ਹੈ। ਸੰਸਾਰ ਬਿਖੈ ਪੰਥ-ਪਰਦਹ ਕਰਬੇ ਕਉ। ਕੈਸਾ ਪੰਥੁ ? ਜਿਸ ਤੇ ਧਰਮ ਕਾ ਨਿਵਾਸ ਹੋਇ। ਅਰ ਕਬੁਧਿ ਨਾ ਨਾ ਹੋਇ, ਅਰ ਸਬੁਧਿ ਕਾ ਪ੍ਰਕਾਸ ਹੋਇ।..

### (3) ਸਰਬ ਲੋਹ ਗ੍ਰੰਥ

ਇਹ ਕਾਵਿ-ਗ੍ਰੰਥ ਹੈ। ਇਸ ਗ੍ਰੰਥ ਦੀਆਂ ਬੀੜ੍ਹਾਂ ਕਈ ਗੁਰਧਾਮਾਂ ਤੇ ਸਥਾਪਤ ਕੀਤੀਆਂ ਜਾਂਦੀਆਂ ਰਹੀਆਂ ਹਨ। ਇਹ ਇਕ ਵਡ-ਅਕਾਰੀ ਗ੍ਰੰਥ ਹੈ ਇਸਦਾ ਆਰੰਭ ਇਸ ਤਰ੍ਹਾਂ ਹੈ :

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ।
ਸ੍ਰੀ ਭਵਾਨੀ ਜੀ ਸਹਾਇ। ਸ੍ਰੀ ਮਾਇਆ ਲਛਮੀ ਜੀ ਸਹਾਇ।
ਉਸਤਤ ਸ੍ਰੀ ਮਾਇਆ ਲਛਮੀ ਜੀ ਕੀ ਸ੍ਰੀ ਮੁਖਵਾਕ
ਪਾਤਸ਼ਾਹੀ ੧੦ ।ਦੋਹਰਾ।
ਛਾਇਆ ਰੂਪੀ ਹੋਇਕੈ ਖਿਦਰਤ ਸ੍ਰੀ ਗੋਪਾਲ।
ਆਪਰਿ ਲਛਮੀ ਬਪੁ ਧਰੇ, ਜੀਉ ਜੰਤ ਪ੍ਰਿਤਪਾਲ ।੧।

ਇਸ ਗ੍ਰੰਥ ਦੀ ਭਾਸ਼ਾ ਬ੍ਰਜ ਹੀ ਹੈ। ਉਦਾਹਰਣ :

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸਾ ਹਿ ਮਹਿ ਹਉ ਕਰਉ ਨਿਵਾਸ।
ਖਾਲਸਾ ਮੇਰੋ ਸੁਧ ਹੈ ਅੰਗਿ। ਖਾਸਲਾ ਕੇ ਹਉ ਬਸਤਿ ਸਦ ਸੰਗਿ।
ਖਾਲਸਾ ਮੇਰੋ ਇਸ਼ਟ ਸੁਹਿਰਦ। ਖਾਲਸਾ ਮੇਰੋ ਕਹਿੱਯਤ ਬਿਰਦ।
ਖਾਲਸਾ ਮੇਰੋ ਪਛ-ਰੁ-ਪਦ। ਖਾਲਸਾ ਮੇਰੋ ਸੁਖ ਅਹਿਲਾਇ।
ਖਾਲਸਾ ਮੇਰੋ ਮਿਤ੍ਰ ਸਖਈ, ਖਾਲਸਾ ਮਾਤ ਪਿਤਾ ਸੁਖਦਾਈ।
ਖਾਲਸਾ ਮੇਰੀ ਸੋਭਾ ਸੀਲ। ਖਾਲਸਾ ਬੰਧੁ ਸਖਾ ਸਦ ਤੀਲ।
ਖਾਲਸਾ ਮੇਰੀ ਜਾਢ ਅਰ ਮਤਿ। ਖਾਲਸਹਿ ਸੋਂ ਮਾਕਹੁ ਉਤਪਤਿ।
ਖਾਲਸਾ ਮੇਰੋ ਭਵਨ ਭੰਡਾਰ। ਖਾਲਸਹਿ ਕਓ ਮੇਰੋ ਸਦ ਕਾਰਿ।..

### (4) ਪਰਮ ਮਾਰਗ

ਇਸ ਗ੍ਰੰਥ ਵਿਚ ਗੁਰਸਿਖਾਂ ਦੀਆਂ ਰਹਿਤਾਂ ਦਰਜ ਹਨ। ਕਿਸੇ ਰਹਿਤਨਾਮੇ ਨੇ ਇਸ ਦੀ ਰਚਨਾ ਕਰ ਕੇ ਗੁਰੂ ਸਾਹਿਬ ਦੇ ਨਾਂ ਨਾਲ ਟਾਂਕ ਦਿਤੀ। ਇਸਦਾ ਆਰੰਭ ਇਸ ਤਰ੍ਹਾਂ ਹੈ :

੧ ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਚਕ੍ਰ ਚਿਹਨ ਅਰ ਬਰਨ ਜਾਤ ਅਰੁ ਪਾਤ ਨਹਿਨ ਜਿਹ..

ਇਸਦੇ ਅਖੀਰ ਵਿਚ ਇਹ ਵਾਕ ਮਿਲਦੇ ਹਨ :

ਇਕ ਟੋਆ ਜਿਥੈ ਸਸਕਾਰ ਹੋਇਆ ਹੋਵੇ ਉਥੈ ਕਰੋ ਦੁਇ ਗਜ ਡੂੰਘਾ ਤਿੰਨ ਪਾਉ ਰਾਜ ਗਿਰਦ ਹੋਵੈ। ਫੇਰਿ ਉਹੁ ਮਿਟੀ ਉਸ ਟੋਟੇ ਵਿਚ ਪਾਏ ਉਸ ਪ੍ਰਾਨੀ ਦਾ ਪਾਇਕੈ ਹੋਰ ਮਿੱਟੀ ਨਾਲ ਜਿਮੀ ਬਰਾਬਰ ਕਰ ਛੋਡੇ ਅਰੁ ਕਟਾਂਚ ਜੇ ਕੋਈ ਉਥੈ ਟੋਆ ਦੇਣੇ ਨ ਦੇਇ ਜਿਥੈ ਜਾਣੈ

ਤਿਥੈ ਦੇ ਲੈਇ, ਉਥੇ ਹੀ ਗਡ ਛਡੇ। ਜਬ ਲਗ ਦਰਿਸਾਉ ਦੀ ਜੁਗਤ ਬਨੇ ਟੋਏ ਦੀ ਜੁਗਤ ਨ ਕਰੇ। ਧਿਆਇ ਸਪਤਮ ਸ੍ਰੀ ਪਰਮ ਮਾਰਗਿ ਗਿਰੰਥ ਸਮਾਪਤੰ ਸੰਪੂਰਣੰ ਕਾਇਆ ਹੰਸ ਵਿਜੋਗ ਨਾਜ। ਸ੍ਰੀ ਕਾਲ ਜੀ ਦੀ ਸ੍ਰੀ ਸੂਬ ਲੋਹ ਰਛਿਆ ਮੁਝ ਕੋ।

### (5) ਸੁਧਰਮ ਮਾਰਗ

ਇਹ ਗ੍ਰੰਥ ਵੀ ਪਰਮ ਮਾਰਗ ਵਾਂਗੂੰ ਹੀ ਇਕ ਰਹਿਤਨਾਮਾ ਹੈ। ਸ਼ੁਰੂ ਦੇ ਸ਼ਬਦ ਇਸ ਤਰ੍ਹਾਂ ਹਨ :

ੴ ਸਤਿਗੁਰੁ ਪ੍ਰਸਾਦਿ। ਅਥ ਸੁਧਰਮ ਮਾਰਗ ਗ੍ਰਿੰਥ ਲਿਖਯਤੇ, ਪਾਤਸ਼ਾਹੀ ੧੦। ਤਵ ਪ੍ਰਸਾਦਿ।

ਦੋਹਰਾ : ਵਾਹਗੁਰੂ ਜਪ ਪਰਮ ਪਦੁ, ਪਾਵੈ ਮੁਕਤ ਅਧਾਰੁ।
ਮਿਟਹ ਕਲਪਨਾ ਜਨਮ ਗ੍ਰਿਤ, ਸਤਿਗੁਰ ਹੋਇ ਦਯਾਲ ।੧।

### (6) ਮੁਕਤ ਮਾਰਗ ਗ੍ਰੰਥ

ਇਸ ਗ੍ਰੰਥ ਵਿਚ ਸੰਘਰ-ਸਾਗਰ ਤੋਂ ਤਰਨ ਸਬੰਧੀ ਜਤਨ ਕਰਨ ਦੇ ਵਿਚਾਰ ਦਰਜ ਹਨ। ਸ਼ੁਰੂ ਦੇ ਸ਼ਬਦ ਇਸ ਤਰ੍ਹਾਂ ਹਨ : ੧ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਅਥ ਮੁਕਤ ਮਾਰਗ ਗ੍ਰੰਥ ਲਿਖਯਤੇ ਪਾਤਸ਼ਾਹੀ ੧੦। ਏਕ ਸਮੇਂ ਸ੍ਰੀ ਗੁਰੂ ਜੀ ਕੇ ਪਾਸ ਸਿਖ ਸਰਬਤ ਬੇਨਤੀ ਕਰਤ ਭਏ ਅਵਚਲਾ ਨਗਰ ਬੀਜ, ਜੋ ਹੇ ਸਤਿਗੁਰੂ ਜੀ। ਵਹ ਗਾ ਕੋ ਸਭ ਬਿਧ ਕਹੋ ਜੋ ਇਸ ਜੀਵ ਕੇ ਸੰਸਾਰ ਸਾਗਰ ਤਰਣ ਕਾ ਕੌਨ ਜਤਨ ਯਾ ਕਿਸ ਪ੍ਰਕਾਰ ਕਰਮ ਕਰੈ ?

ਅੰਤਲੇ ਸ਼ਬਦ ਇਉਂ ਹਨ : (ਸਾਰੰਗ) ਮ: 5। ਮਾਖੀ ਰਾਮ ਕੀ ਤੂ ਮਾਖੀ। ਮਵੀਰ ਲੜੇ ਤੇ ਮਛਰ ਲੜੇ ਤੇ ਪੜੈ ਜੋ ਬਿਖ ਰਹਤ ਸਬਦ ਹੁ ਤਿਨੋ ਕਾ ਪਾਠ ਪੰਜ ਸਿੰਘ ਕੋਲੋ ਕਰਾਵੇਉ ਸੁਭੰ। ਸ੍ਰੀ ਵਾਹਿਗੁਰੂ।

### (7) ਗੀਤਾ ਗ੍ਰੰਥ ਪਾਤਸ਼ਾਹੀ ੧੦

ਇਹ ਗ੍ਰੰਥ ਕਈ ਵੇਰ ਛਪ ਚੁੱਕਾ ਹੈ। ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਦਾ ਵਿਚਾਰ ਹੈ : "ਕਵੀ ਕ੍ਰਿਸ਼ਨ ਲਾਲ ਕ੍ਰਿਤ ਮਹਾਂਭਾਰਤ ਦੇ ਭੀਸ਼ਮ ਪਰਬ ਦਾ ਹੀ ਇਹ ਇਕ ਭਾਗ ਹੈ ਤੇ ਇਸ ਦੇ ਅੰਤ ਵਿਚ ਇਕ ਥਾਵੇਂ ਇਸ ਕਵੀ ਦਾ ਨਾਮ ਵੀ ਆਉਂਦਾ ਹੈ। ਇਸੇ ਕਰਕੇ ਵਿਦਵਾਨਾਂ ਦਾ ਵਿਸ਼ਵਾਸ਼ ਹੈ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਨਹੀਂ, ਬਲਕਿ ਕਵੀ ਕਿਸ੍ਰਨ ਲਾਲ ਨੇ ਹੀ ਇਸ ਨੂੰ ਕਲਮਬੰਦ ਕੀਤਾ ਸੀ।" ਇਹ ਗ੍ਰੰਥ ਏਦਾਂ ਸ਼ੁਰੂ ਹੁੰਦਾ ਹੈ :

੧ੴ ਸਤਿਗੁਰ ਪ੍ਰਸਾਦਿ। ਅਥਿ ਕੀਤਾ ਗ੍ਰਿੰਥ ਅਠਾਰਾਂ ਧਿਆਇ ਲਿਖਤੇ।
ਸ੍ਰੀ ਮੁਖਵਾਕ ਪਾਤਸ਼ਾਹੀ ੧੦।
ਓਅੰ ਸੋਕੇ ਗੋਬਿੰਦ ਅਕ੍ਰੈ ਨਿਰਾਕਾਰ ਅਨਾਮ ਨ੍ਰਿਬੋਧੰ।
ਸਰਬ ਨਿਵਾਸੀ ਸਤਿ ਮੈਂ ਰਵਿਆ, ਜਲ ਥਲ ਮਹੀਅਲ ਬ੍ਰਹਮ ਅਖੰਡ।

ਸਰਬੇ ਏਕੋ ਪੂਰਣ ਸੁਆਮੀ ਅਚਲ ਅਗ੍ਹਧ ਸਭ ਹੀ ਪ੍ਰਚੰਡ ।
ਸੋ ਦੀਸੈ ਅਰ ਜੋ ਕੁਛ ਸੁਨੀਐ ਏਕ ਬ੍ਰਹਮਾ ਅਦਵੈਤ ਅਖੰਡ ।੧।

ਇਸ ਰਚਨਾ ਦੇ ਅਖ਼ੀਰਲੇ ਸ਼ਬਦ ਇਉਂ ਹਨ :-

ਅਠਾਰਾਂ ਧਿਆਇ ਸੰਪੂਰਨ ਭਏ । ਪੜ੍ਹੇ ਸੁਨੇ ਸਭ ਪਾਤਕ ਗਏ ।
ਜੋ ਕੋਊ ਧਾਰੇ ਮਨ ਕੇ ਮਾਹਿ । ਤਾਤਿਕਾਲ ਵਹਿ ਫਲੁ ਸਤਿ ਪਾਇ ।
ਗੀਤਾ ਸੰਪੂਰਨ ਮੁਖਿਵਾਕ ਪਾਤਸ਼ਾਹੀ ਦਸਵੀਂ ।੧੦।

ਇਸ ਤੋਂ ਅਠਾਰਵੇ ਧਿਆਇ ਦਾ ਮਹਾਤਮ ਹੈ ਜਿਸ ਦੇ ਅੰਤ ਵਿਚ ਇਹ ਸ਼ਬਦ ਹਨ :

"ਔਰ ਜਿਸ ਮਨਸਾ ਕਰ ਕੇ ਕੋਊ ਪੜੈ ਸੁਨੈਗਾ ਸੋ ਮਨਸਾ ਤਿਸ ਕੀ ਸੰਪੂਰਣਿ ਹੋਵੇਗੀ ।
ਪੋਥੀ ਸੰਪੂਰਣ ਹੋਈ । ਸਲੋਕ ।
ਲਿਖਿਆ ਅਖਰ ਚਿਰ ਰਹੈ,
ਜੇ ਲਿਖ ਜਾਣੈ ਕੋਇ ।
ਲਿਖਣਹਾਰਾ ਬਪੜਾ,
ਗਲਿ ਬਲਿ ਮਾਟੀ ਹੋਇ ।"

ਅਧਿਆਇ ਪੰਜਵਾਂ

# ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ

ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੇ 52 ਦਰਬਾਰੀ ਕਵੀਆਂ ਬਾਰੇ ਏਦਾਂ ਲਿਖਿਆ ਹੈ : "ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰ ਦੇ 52 ਕਵੀ, ਜੋ ਕਲਗੀਧਰ ਦੀ ਆਗਯਾ ਅਨੁਸਾਰ ਅਨੇਕ ਮੰਤਾਂ ਦੀਆਂ ਪੁਸਤਕਾਂ ਪੰਜਾਬੀ ਅਤੇ ਹਿੰਦੀ ਵਿਚ ਉਲਥਾ ਕਰਦੇ ਸਨ, ਅਤੇ ਇਕ ਅਧਭੁਤ ਗ੍ਰੰਥ 'ਵਿਦਯਾਸਰ' ਅਥਵਾ 'ਵਿਦਯਾਸਾਗਰ' ਲਿਖਿਆ ਗਿਆ ਸੀ, ਅਦੁਤੀ ਵਿਦਵਾਨਾਂ ਦੀ ਕਈ ਵਰ੍ਹੇ ਦੀ ਘਾਲਨਾ ਆਨੰਦਪੁਰ ਦੇ ਯੁੱਧ ਵਿਚ ਵਿਦਯਾ ਦੇ ਵੈਰੀਆਂ ਹੱਥ ਭਸਮ ਹੋ ਗਈ। ਮਹਾਂਭਾਰਤ ਦੇ ਕਈ ਪਰਵ, ਚਾਣਕਯ ਨੀਤਿ, ਗੁਰਸੋਭਾ ਆਦਿਕ, ਜੋ ਜੰਗ ਤੋਂ ਪਹਿਲਾਂ ਵਿਦਯਾ ਪ੍ਰੇਮੀ ਸਿੱਖਾਂ ਪਾਸ ਪਹੁੰਚ ਚੁੱਕੇ ਸਨ, ਕੇਵਲ ਉਹ ਬਚ ਗਏ। ਮਹਾਰਾਜਾ ਨਰੇਂਦ੍ਰ ਸਿੰਘ ਸਾਹਿਬ ਪਟਿਆਲਾ ਪਤਿ ਨੇ ਮਹਾਂਭਾਰਤ ਦੇ ਬਾਕੀ ਪਰਵ ਆਪਣੇ ਕਵੀਆਂ ਤੋਂ ਬਣਵਾ ਕੇ ਗ੍ਰੰਥ ਪੂਰਾ ਕੀਤਾ - - - - ਬਵੰਜਾ ਕਵੀਆਂ ਦੇ ਨਾਮ ਇਹ ਹਨ :

| | | | |
|---|---|---|---|
| 1. ਉਦੇਰਾਯ | 2. ਅਣੀਰਾਯ | 3. ਅਮ੍ਰਿਤਰਾਯ | 4. ਅੱਲੂ |
| 5. ਆਸਾ ਸਿੰਘ | 6. ਆਲਿਮ | 7. ਈਸਵਰਦਾਸ | 8. ਸੁਖਦੇਵ |
| 9. ਸੁੱਖਾ ਸਿੰਘ | 10. ਸੁਖੀਆ | 11. ਸੁਦਾਮਾ | 12. ਸੈਨਾਪਤਿ |
| 13. ਸ਼ਯਾਮ | 14. ਹੀਰ | 15. ਹੁਸੈਨਅਲੀ | 16. ਹੱਸਰਾਮ |
| 17. ਕੱਲੂ | 18. ਕੁਵਰੇਸ਼ | 19. ਖਾਨਚੰਦ | 20. ਗੁਣੀਆਂ |
| 21. ਗੁਰੁਦਯ | 22. ਗੋਪਾਲ | 23. ਚੰਦਨ | 24. ਚੰਦਾ |
| 25. ਜਮਾਲ | 26. ਟਹਿਕਨ | 27. ਧਰਮ ਸਿੰਘ | 28. ਧੰਨਾ ਸਿੰਘ |
| 29. ਧਯਾਨ ਸਿੰਘ | 30. ਨਾਨੂੰ | 31. ਨਿਸ਼ਚਲਦਾਸ | 32. ਨਿਹਾਲ ਚੰਦ |
| 33. ਨੰਦ ਸਿੰਘ | 34. ਨੰਦ ਲਾਲ | 35. ਪਿੰਡੀ ਦਾਸ | 36. ਬੱਲਭ |
| 37. ਬੱਲੂ | 38. ਬਿਧੀ ਚੰਦ | 39. ਬਲੰਦ | 40. ਬ੍ਰਿਖ |
| 41. ਬ੍ਰਿਜਲਾਲ | 42. ਮਥੁਰਾ | 43. ਮਦਨ ਸਿੰਘ | 44. ਮਦਨ ਗਿਰਿ |
| 45. ਮੱਲੂ | 46. ਮਾਨਦਾਸ | 47. ਮਾਲਾ ਸਿੰਘ | 48. ਮੰਗਲ |
| 49. ਰਾਮ | 50. ਰਾਵਲ | 51. ਹਸਨ ਸਿੰਘ | 52. ਲੱਖਾ |

ਬਵੰਜਾ ਕਵੀਆਂ ਦੀ ਨਾਮਾਵਲੀ ਪਹਿਲਾਂ ਗਿਆਨੀ ਗਿਆਨ ਸਿੰਘ ਨੇ ਤਿਆਰ ਕੀਤੀ, ਜਿਸ ਦਾ ਜ਼ਿਕਰ ਉਨ੍ਹਾਂ ਨੇ ਤਵਾਰੀਖ ਗੁਰੂ ਖਾਲਸਾ ਵਿਚ ਕੀਤਾ ਹੈ। ਉਸ ਤੋਂ ਅਤੇ ਭਾਈ ਕਾਨ੍ਹ ਸਿੰਘ ਦੀ ਨਾਮਵਲੀ ਤੋਂ ਛੁੱਟ ਬਾਬਾ ਸ਼ੁਮੇਰ ਸਿੰਘ ਅਤੇ ਭਾਈ ਵੀਰ ਸਿੰਘ ਨੇ ਵੀ ਸੂਚੀਆਂ ਬਣਾਈਆਂ, ਪਰ ਇਨ੍ਹਾਂ ਸਭ ਸੂਚੀਆਂ ਵਿਚ ਥੋੜ੍ਹਾ ਥੋੜ੍ਹਾ ਫਰਕ ਹੈ। ਬਾਬਾ ਸੁਮੇਰ ਸਿੰਘ ਵਾਲੀ ਨਾਮਾਵਲੀ ਉਨਾਂ ਦੀ ਰਚਨਾ ਗੁਰਪਦ ਪ੍ਰੇਮ ਪ੍ਰਕਾਸ਼ ਵਿਚ ਹੈ ਅਤੇ ਭਾਈ ਵੀਰ ਸਿੰਘ ਦੀ (ਭਾਈ ਸੰਤੋਖ ਸਿੰਘ ਦੇ) ਗੁਰ ਪ੍ਰਤਾਪ ਸੂਰਜ ਦੀ ਰੁੱਤ ਪੰਜ ਅੱਸੂ 27 ਦੇ ਫੁਟ ਨੋਟ ਵਿਚ। ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ ਦੇ ਦੂਜੇ ਭਾਗ ਵਿਚ ਛਪੇ ਆਪਣੇ ਲੇਖ "ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਦਰਬਾਰੀ ਕਵੀ ਲਿਖਦੇ ਹਨ :

> "ਏਸ ਫਹਿ ਰਿਸਤ ਵਿਚ ਬਹੁਤ ਐਸੇ ਹਨ, ਜਿਨਾਂ ਦੇ ਕੇਵਲ ਨਾਮ ਹੀ ਹਨ, ਨਾ ਉਨਾਂ ਦੇ ਕੋਈ ਜੀਵਨ-ਸਮਾਚਾਰ ਲਭਦੇ ਹਨ ਅਤੇ ਨਾ ਹੀ ਕਵਿਤਾ ਦਾ ਕੋਈ ਨਮੂਨਾ ਪ੍ਰਾਪਤ ਹੈ। ਜਿਨ੍ਹਾਂ ਕਵੀਆਂ ਦੀ ਕਵਿਤਾ ਦੇ ਨਮੂਨੇ ਤੇ ਕੁਝ ਥੁਹੜਾ ਬਹੁਤ ਨਿਜੀ ਹਾਲ ਪ੍ਰਾਪਤ ਹੈ, ਉਹ ਕੇਵਲ ਅਠਾਰਾਂ ਹਨ, ਜਿਨ੍ਹਾਂ ਦੇ ਨਾਮ ਇਹ ਹਨ : 1. ਆਸਾ ਸਿੰਘ, 2. ਆਲਮ, 3. ਅੰਮ੍ਰਿਤ ਰਾਏ, 4. ਸਾਰਦਾ, 5. ਸੁਦਾਮਾ, 6. ਸੁੰਦਰ, 7. ਸੈਣਾ, 8. ਸੈਨਾਪਤਿ, 9. ਹੀਰ, 10. ਹੰਸ ਰਾਮ, 11. ਕੁਵਰੇਸ਼, 12. ਚੰਦਨ, 13. ਫਹਿ ਕਣ, 14. ਪੰਨਾ ਸਿੰਘ, 15. ਨੰਦ ਲਾਲ, 16. ਮੰਗਲ, 17. ਰੁਸ਼ਨ ਸਿੰਘ ਅਤੇ 18. ਲੱਖਣ।
>
> ਇਨ੍ਹਾਂ ਅਠਾਰਾਂ ਵਿਚੋਂ ਫੇਰ ਅਠ ਉਹ ਹਨ ਜਿਨ੍ਹਾਂ ਦੇ ਸੰਸਕ੍ਰਿਤ ਗ੍ਰੰਥਾਂ ਦੇ ਉਲਥੇ ਜਾਣੇ ਗਏ ਹਨ। ਉਨ੍ਹਾਂ ਦੇ ਨਾਮ ਇਹ ਹਨ : 1. ਆਮਲ, 2. ਅੰਮ੍ਰਿਤ ਰਾਏ, 3. ਸੈਨਾਪਤਿ, 4. ਹੰਸ ਰਾਮ, 5. ਕਵਰੰਸ, 6. ਟਹਿਕਣ, 7. ਮੰਗਲ ਅਤੇ ਲੱਖਾ (ਲੱਖਣ) ਇਹਨਾਂ ਤੋਂ ਛੁਟ ਫੇਰ ਨੌਵਾਂ ਨਾਮ ਨੰਦ ਲਾਲ ਦਾ ਹੈ, ਜਿਸਦੀ ਫਾਰਸੀ ਸ਼ਾਇਰੀ ਬਹੁਤ ਪ੍ਰਸਿੱਧੀ ਵਾਲੀ ਹੈ।"

ਇਨ੍ਹਾਂ ਕਵੀਆਂ ਵਿਚੋਂ ਕੁਝ ਦੀ ਸੰਖੇਪ ਜਾਣਕਾਰੀ ਅਤੇ ਕਾਵਿ.ਨਮੂਨੇ ਹੇਠਾਂ ਦਿੱਤੇ ਜਾ ਰਹੇ ਹਨ।

### (1) ਭਾਈ ਨੰਦ ਲਾਲ

ਭਾਈ ਨੰਦ ਲਾਲ ਜੀ ਗੁਰਦੇਵ ਦੇ ਸਿਦਗੀ ਸਿਖ ਸਨ ਅਤੇ ਫ਼ਾਰਸੀ ਦੇ ਮਹਾਨ ਵਿਦਵਾਨ ਹੋਣ ਕਰਕੇ ਰਾਜ ਦਰਬਾਰ ਵਿਚ ਵੀ ਇਨਾਂ ਦਾ ਬਹੁਤ ਮਾਣ ਸੀ। ਭਾਈ ਵੀਰ ਸਿੰਘ ਨੇ ਆਪਣੀ ਰਚਨਾ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿੱਦਯਾ ਦਰਬਾਰ' ਭਾਈ ਸਾਹਿਬ ਬਾਰੇ ਏਦਾਂ ਲਿਖਿਆ ਹੈ : "ਭਾਈ ਨੰਦ ਲਾਲ ਦਾ ਪਿੱਛਾ ਗਜ਼ਨੀ ਦਾ ਸੀ ਤੇ ਆਪ ਮੁਲਤਾਨ ਵਿਚ ਆ ਕੇ ਟਿਕੇ ਹੋਏ ਸਨ, ਫ਼ਾਰਸੀ ਤੇ ਅਰਬੀ ਦੇ ਬੜੇ ਆਲਮ ਫਾਜ਼ਲ ਸਨ। ਆਪ ਨੂੰ ਪਰਮਾਰਥ ਦੀ ਲਟਨ ਸੀ, ਪਰ ਕਿਤੋਂ ਠੰਢ ਨਹੀਂ ਸੀ ਪਈ, ਅਖੀਰ ਗੁਰੂ-ਘਰ ਦੀ ਸੂਹ ਪਈ ਤੇ ਆਪ ਆਨੰਦਪੁਰ ਪਹੁੰਚੇ। ਗੁਰੂ ਜੀ ਦੇ ਦਰਸ਼ਨ ਕਰ ਕੇ ਤੇ ਆਪਣੀ ਸਾਰੀ ਪਰਮਾਰਥਨ ਪਛਾਣ ਕਰਕੇ ਆਪ ਨੂੰ ਤਸੱਲੀ ਹੋ ਗਈ ਕਿ ਸਮਰੱਥ ਗੁਰੂ, ਸੱਚਾ ਗੁਰੂ ਤੇ ਪੂਰਨ ਗੁਰੂ ਇਹੋ ਹੈ। ਆਪ

ਦਾ ਪਿਆਰ ਇਤਨਾ ਪਿਆ ਕਿ ਫ਼ਾਰਸੀ ਬੋਲੀ ਵਿਚ ਆਪ ਨੂੰ ਆਸ਼ਿਕ ਸਾਦਿਕ ਕਿਹਾ ਜਾਣਾ ਕੋਈ ਵਡੀ ਗਲ ਨਹੀਂ। ਆਪਣੇ ਜ਼ਾਤੀ ਤਜਰਬੇ ਤੋਂ ਤੇ ਆਪਣੇ ਅਖੀਂ ਦੇਖੇ ਹਾਲਾਤ ਤੋਂ ਤੇ ਦਿਲੀ ਪ੍ਰੇਮ ਦੀ ਖਿਚ ਤੋਂ ਆਪ ਨੇ ਫ਼ਾਰਸੀ ਵਿਚ ਕਵਿਤਾ ਕੀਤੀ ਹੈ, ਜਿਸ ਦਾ ਪਿਆਰ-ਨਿਸ਼ਾਨਾ ਗੁਰੂ ਗੋਬਿੰਦ ਸਿੰਘ ਜੀ ਹਨ। ਕਵਿਤਾ ਕਮਾਲ ਦੀ ਹੈ ਤੇ ਕਈ ਪੁਸਤਕਾਂ ਵਿਚ ਹੈ- ਗਜ਼ਲਾਂ, ਰੁਬਾਈਆਂ, ਜ਼ਿੰਦਗੀ ਨਾਮਾ, ਤੌਸੀਏ ਸਨ, ਗੰਜ ਨਾਮਾ, ਜੋਤ ਬਿਕਾਸ ਆਦਿ। ਇਕ ਜੋਤ-ਬਿਗਾਸ ਆਪ ਦੀ ਹਿੰਦੀ ਵਿਚ ਵੀ ਰਚਨਾ ਹੈ।"

**ਹਿੰਦੀ ਕਵਿਤਾ ਦੀ ਵੰਨਗੀ**

ਵਾਹੁ ਵਾਹੁ ਗੁਰ ਪਤਿਤ ਉਧਾਰੇ। ਵਾਹ ਵਾਹ ਗੁਰ ਸੰਤ ਉਬਾਰੰ।
ਵਾਹ ਵਾਹ ਗੁਰ ਪਾਰ ਉਤਾਰੰ। ਵਾਹ ਵਾਹ ਗੁਰ ਅਗਮ ਅਪਾਰੰ।
ਵਾਹ ਵਾਹ ਗੁਰ ਹਰਿ ਆਧਾਰੰ। ਵਾਹ ਵਾਹ ਰੱਹ ਅਪਰ ਅਪਾਰੰ।
ਵਾਹ ਵਾਹ ਗੁਰ ਅਸੁਰ ਸੰਘਾਰ, ਵਾਹ ਵਾਹ ਗੁਰ ਦੈਤ ਪਛਾਰੰ।
ਵਾਹ ਵਾਹ ਗੁਰ ਦੁਸ਼ਟ ਬਿਦਾਰੰ। ਵਾਹ ਵਾਹ ਗੁਰ ਕਰੁਣਾ ਧਾਰ, ।..

**ਗੰਜ ਨਾਮੇ ਵਿਚੋਂ**

ਨਾਸਰੋ ਮਨਸੂਰ ਗੁਰ ਗੋਬਿੰਦ ਸਿੰਘ। ਏਜ਼ਦੀ ਮਨਜ਼ੂਰ ਗੁਰ ਗੋਬਿੰਦ ਸਿੰਘ।
ਹੱਕਰਾ ਗੰਜ਼ੂਰ ਗੁਰ ਗੋਬਿੰਦ ਸਿੰਘ। ਜੁਮਲਾ ਫ਼ੈਜ਼ਿਨੂਰ ਗੁਰ ਗੋਬਿੰਦ ਸਿੰਘ।
ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ। ਸ਼ਾਹਿ ਸ਼ਾਹਿਨਸ਼ਾਹ ਗੁਰ ਗੋਬਿੰਦ ਸਿੰਘ।
ਬਰ ਦੋ ਆਲਮ ਸ਼ਾਹ ਗੁਰ ਗੋਬਿੰਦ ਸਿੰਘ। ਖ਼ਸਮ ਰਾ ਜਾਂ ਕਾਰ ਗੁਰ ਗੋਬਿੰਦ ਸਿੰਘ।
ਫਾਹਿਜ਼ਲ ਅਨਵਾਰ ਗੁਰੂ ਗੋਬਿੰਦ ਸਿੰਘ। ਨਾਸ਼ਟੂ ਉਲ ਅਸਰਾਰ ਗੁਰ ਗੋਬਿੰਦ ਸਿੰਘ..।

**ਸੈਨਾਪਤਿ**

ਸੈਨਾਪਤਿ, ਜੋ ਅੰਮ੍ਰਿਤ ਛੱਕ ਕੇ ਸੈਨਾ ਸਿੰਘ ਬਣ ਗਿਆ ਸੀ, ਉਸ ਦਾ ਜ਼ਿਕਰ ਗੁਰਦੇਵ ਦੇ ਜੀਵਨ ਵਾਲੇ ਕਾਂਡ ਵਿਚ ਕਰ ਚੁੱਕੇ ਹਾਂ। ਉਸਨੇ ਗੁਰਦੇਵ ਦੇ ਅਖੀਂ ਡਿੱਠੇ ਹਾਲਾਤ ਲਿਖੇ ਹਨ ਅਤੇ ਖ਼ਾਲਸੇ ਦੇ ਜਨਮ ਬਾਰੇ ਸਮਾਚਾਰ ਵੀ ਕਾਨੀਬੰਦ ਕੀਤੇ ਹਨ। ਉਸ ਦੀ ਰਚਨਾ ਵਿਚੋਂ ਪੰਜਾਬੀ ਦੀ ਇਕ ਪਉੜੀ ਇਉਂ ਹੈ :

ਸਭ ਤੇਰੀ ਤੂੰ ਸਭਸ ਦਾ ਕੋ ਕਿਧਰ ਜਾਵੇ।
ਪੁੱਤ ਕਪੁੱਤੀ ਜੇ ਕਰ ਪਿਉ ਮੁਖਹੁ ਨਾ ਪਾਵੇ।
ਭਾਵੇਂ ਕੇਤਾ ਭਰਮਣਾ ਜੇ ਸਰਨੀ ਆਵੇ।
ਅਉਗੁਣ ਏਤੇ ਗੁਣ ਕਰੇ ਤਾਂ ਮਾਹਿ ਸਮਾਵੇ।
ਜੀ, ਗੋਬਿੰਦ ਸਿੰਘ ਦਿਆਲ ਹੈ, ਸਤਸੰਗ ਮਿਲਾਵੇ। 50। 59 5।

**ਇਕ ਹੋਰ ਨਮੂਨਾ : ਕਬਿਤ**

ਕਲ ਮੈਂ ਕਰਨਹਾਰ ਨਿਰੰਕਾਰ, ਕਲਾਧਾਰ, ਜਗਤ ਕੇ ਉਬਾਰਬੇ ਗੋਬਿੰਦ ਸਿੰਘ ਆਯੋ ਹੈ।

ਅਸਰ ਸਿੰਘਾਰ ਸੇ ਕੋ ਦਰਜਨ ਦੇ ਮਾਰਨੇ ਕੋ, ਸੰਕਟ ਨਿਵਾਹਬੇ ਕੋ ਖਾਲਸ ਬਨਾਯੋ ਹੈ।
ਨਿੰਦਕ ਕੋ ਨਿੰਦ ਦਈ ਸਿਖ ਦਈ ਸਿਖਨ ਕੋ, ਤਾਕੇ ਮਹਾਤਮ ਤੇ ਰੈਨਟਿਵਸ ਧਿਆਯੋ ਹੈ।
ਖਾਲਸੇ ਕੇ ਸਿਖਨ ਦੀ ਨਿੰਦਕ ਜੋ ਨਿੰਦ ਕਰੇ, ਜਾਨਿ ਬੂਝ ਨਰਕ ਪਰੈ ਐਸਨ ਬਤਾਯੋ ਹੈ।
ਖਾਲਸੇ ਕੇ ਸਿਖਨ ਦੀ ਨਿੰਦਕ ਜੋ ਨਿੰਦ ਕਰੇ, ਜਾਨਿ ਬੂਝਿ ਨਰਕ ਪਰੇ ਐਸੀ ਬਤਾਯੋ ਹੈ
।41। ।130।

**ਆਲਾ**

ਕਵੀ ਆਲਮ ਔਰੰਗਜ਼ੇਬ ਦੇ ਸਮੇਂ ਹੋਇਆ ਹੈ। ਇਸਦੀਆ ਤਿੰਨ ਰਚਨਾਵਾਂ ਮੰਨੀਆਂ ਗਈਆਂ ਹਨ। 1. ਆਲਮ ਕੇਲਿ 2. ਸ਼ਯਾਮ ਸਨੇਹੀ ਅਤੇ 3. ਸੁਦਾਮਾ। ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ" ਵਿਚ ਦਿਤੀ ਹੈ :

**ਕਬਿਤ**

ਦਾਨੇ ਕੀ ਨ ਪਾਨੀ ਦੀ ਨਾ ਆਵੇ ਸੁਧ ਖਾਨੇ ਕੀ ਯਾ ਗਲੀ ਮਹਿਬੂਬ ਕੀ ਅਰਾਮ ਖੁਸ਼ਖਾਨਾਂ ਹੈ।
ਰੋਜ਼ ਹੀ ਸੋ ਹੈ ਜੋ ਰਾਜ਼ੀ ਯਾਰ ਕੀ ਰਜਾਇ ਬੀਚ ਨਾਜ਼ਕੀ ਨਜ਼ਰ ਤੇਜ਼ ਤੀਰ ਕਾ ਨਿਸ਼ਾਨਾ ਹੈ।
ਸੂਰਤ ਚਰਾਗ਼ ਰੌਸ਼ਨਈ ਆਸ਼ਨਾਈ ਬੀਚ ਬਾਰ ਬਾਰ ਬਾਰ ਬਲਿ ਜੈਸੇ ਪਰਵਾਨਾ ਹੈ।
ਦਿਲ ਸੇ ਦਿਲਾਸਾ ਦੀਨੇ ਹਾਲ ਕੋ ਨ ਪਯਾਲ ਕੀਜੈ ਬੇਖ਼ੁਦ ਫ਼ਕੀਰ ਵਹੁ ਅਧਿਕ ਦੀਵਾਨਾ ਹੈ।

ਗੁਰਦੇਵ ਸਬੰਧੀ ਇਸਦਾ ਹੇਠ ਲਿਖਿਆ ਇਕ ਛੰਦ ਮਿਲਦਾ ਹੈ :

ਸੋਭਾ ਹੂੰ ਕੇ ਸਾਗਰ ਨਵਲ ਨੇਹੁ ਨਾਗਰ ਹੈ ਬਲ ਭੀਮ ਸਮ ਸੀਲ ਕਹਾ ਲੌ ਗਨਾਈਏ।
ਭੂਮਿ ਕੇ ਵਿਭੂਖ਼ਨ ਜੋ ਦੂਖਨ ਕੇ ਦੂਖਨ ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਧਾਈਏ।
ਹਿੰਮ ਨਿਧਾਨ ਆਨ ਦਾਨ ਕੋ ਬਖਾਨੇ ਜਾਨ 'ਆਲਮ ਤਮਾਮ ਜਾਮ ਆਠਹੁ ਗ਼ਨ ਗਈਏ,
ਪ੍ਰਬਲ ਪ੍ਰਤਾਪੀ ਪਾਤਸ਼ਾਹ ਗੁਰ ਗੋਬਿੰਦ ਜੀਉ, ਭੋਜ ਕੀ ਸੀ ਸੇਜ ਤੇਰੇ ਰੋਜ਼ ਰੋਜ਼ ਪਾਈਏ।

**ਅਣੀ ਰਾਇ**

ਇਸ ਕਵੀ ਦਾ ਜੰਗਨਾਮਾ ਗੁਰੂ ਗੋਬਿੰਦ ਸਿੰਘ ਮਿਲਦਾ ਹੈ, ਜਿਸ ਵਿਚ ਕਵੀ ਨੇ ਲਿਖਿਆ ਹੈ :

ਅਣੀ ਰਾਇ ਗੁਰਸੇ ਮਿਲੇ, ਦੀਨੀ ਤਾਹਿ ਅਸੀਸ।
ਆਉ ਕਹਯੋ ਮੁਖ ਆਪਨੇ, ਬਹੁਰਿ ਕਰੀ ਬਖਸ਼ੀਸ਼ ।1।
ਨਗ ਕੰਚਨ ਭਖਨ ਬਹੁਰ, ਦੀਨੇ ਸਤਿਗੁਰ ਏਹੁ।
ਨਾਮਾ ਹਕਮ ਲਿਖਾਇ ਕੈ ਟੀਨੋ ਸਰਸ ਸਨੇਹ ।2।

ਲੋਹ ਗੜ੍ਹ ਦੀ ਜੰਗ ਸਮੇਂ ਸਿੰਘਾਂ ਦੀ ਬੀਰਤਾ ਦਾ ਦ੍ਰਿਸ਼ ਕਵੀ ਨੇ ਏਦਾਂ ਖਿਚਿਆ ਹੈ :

ਹਿੰਮਤ ਸਿੰਘ ਦਲੇਲ ਸਿੰਘ ਗੁਰ ਆਗਿਆਕਾਰੀ।
ਮਾਰੀ ਤੇਗ ਮਤੰਗ ਸਿਰ ਢਾਹੀ ਅੰਬਾਰੀ।
ਮਾਨੋ ਪਾਵਸ ਬੀਜਲੀ, ਗਿਰਿ ਪਰੀ ਕਟਾਰੀ।
ਲੰਕਾ ਵਾਸ ਜੁ ਪੌਨ ਪੂਤ ਤਾਰੀ ਅਟਾਰੀ।
ਮਾਰੇ ਸਰਜੇ ਖਾਨ ਨੋ ਜਨ ਹਰ ਅੱਖ ਉਘਾੜੀ,
ਮੰਗਲ ਗਾਵੇ ਜੋਗਨੀ ਪਹਿਨ ਸੂਹੀ ਸਾੜ੍ਹੀ ।39।

**ਅੰਮ੍ਰਿਤ ਰਾਇ**

ਇਸ ਕਵੀ ਦੀਆਂ ਚਾਰ ਪੁਸਤਕਾਂ ਮਿਲਦੀਆਂ ਹਨ : 1. ਸਭ ਪਰਬ (ਮਹਾਂਭਾਰਤ) 2. ਕਰਣ ਪਰਬ, 3. ਚਿਤ੍ਰ ਬਿਲਾਸ ਕਾਵਯ ਅਤੇ 4. ਨਵ ਰਸ। ਇਸਦੀ ਬਾਣੀ ਬੀਰ ਰਸ ਨਾਲ ਛਲਕਦੀ ਹੈ।

ਵੰਨਗੀ :

ਜਾਹੀ ਓਰ ਜਾਊਂ ਆਦਰ ਤਰਾਂ ਤੇ ਪਾਊਂ,
ਤੇਰੇ ਗੁਨ ਗਨ ਕੌ ਅਗਾਊਂ ਗਨੈ ਸ਼ੇਸ਼ ਜੂ।
ਹੀਰ ਚੀਰ ਮੁਕਤਾ ਜੇ ਦੇਤ ਨਿਤਪ੍ਰਤਿ ਦਾਨ,
ਤਿਨੈ ਦੇਖਿ ਦੇਖਿ ਅਭਿਲਾਖਤ ਨਰੇਸ਼ ਜੂ।
ਗੁਨਨ ਮੌ ਗੁਨੀ ਕਵਿ ਅੰਮ੍ਰਿਤ ਪਢੈਯਾ ਮੇਰੋ।
ਜਬ ਇਨੈ ਹੈਰੋ ਪਜਾਰ ਕੀਜੈ ਅਮਚੇਸ਼ ਜੂ।
ਸ੍ਰੀ ਗੁਰੂ ਗੋਬਿੰਦ ਸਿੰਘ ਵੀਰ ਨਿਧਿ ਪਾਰ ਭਈ
ਕੀਰਤਿ ਤਿਹਾਰੀ ਤੂਮੈਂ ਕਹਿ ਕੈ ਸੰਦੇਸ਼ ਜੂ।

ਅੰਮ੍ਰਿਤ ਰਾਇ ਦਾ ਇਕ ਪ੍ਰਸਿੱਧ ਛੰਦ ਇਹ ਹੈ :

ਪ੍ਰਿਯਾ ਪ੍ਰੇਮ ਸੇ ਸਿੰਗਾਰੀ ਹਾਸਯ ਸੋ ਵਿਨੋਦ ਭਾਰੀ
ਦੀਨਨ ਪੈ ਕਰੁਣਾ ਅਨੁਧਾਰੀ ਸੁਖ ਦੀਨੋ ਹੈ।
ਦੀਨੈ ਅਰ ਰੁੰਡ ਮੁੰਡ, ਰੁਦ੍ਰ ਰਸ ਭਰਯੋ ਝੁੰਡ
ਪੋਜਨ ਸੁਧਾਰਨ ਮੈਂ ਬੀਰ ਰਸ ਕੀਨੋ ਹੈ।
ਡੰਨ ਸੁਨ ਲੰਕ ਭਯਭੀਤ, ਸਤਰੁ ਬਾਪ ਨਿੰਦਾ,
ਵਿਰੂਪ ਪ੍ਰਬਲ ਅਦਭੁਤ ਰਸ ਲੀਨੋ ਹੈ।
ਬ੍ਰਹਮ ਗਿਆਨ ਸਮਰਥ 'ਅੰਮ੍ਰਿਤ' ਵਿਰਾਜੈ ਸਦਾ
ਸ੍ਰੀ ਗੁਰੂ ਗੋਬਿੰਦ ਰਾਇ ਨਵੋਂ ਰਸ ਭੀਨੋ ਹੈ।

(ਸੂਰਜ ਪ੍ਰਕਾਸ਼)

**ਟਹਿਕਣ**

ਇਸ ਕਵੀ ਦਾ ਅਸ਼ਵਮੇਧ ਭਾਖਾ ਗ੍ਰੰਥ ਮਿਲਦਾ ਹੈ, ਜਿਸ ਵਿਚ ਆਪਣੇ ਬਾਰੇ ਇਸਨੇ ਇਹ ਲਿਖਿਆ ਹੈ :

ਚੌਪਈ : ਬਰਨੌ ਕਥਾ ਸੁਧਾ ਰਸ ਸਾਨੀ। ਕਹੌਂ ਜਥਾ ਮਤਿ ਉਕਤ ਕਹਾਨੀ।
ਪ੍ਰਥਮੇ ਸੁਰ ਭਾਖਾ ਸਨ ਲੀਨੀ। ਦੋਹਾ ਧਰਮ ਚਉਪਾਈ ਕੀਨੀ।
ਕਹੂੰ ਕਬਿਤ ਸੋਰਠਾ ਕੀ ਗਤਿ। 'ਟਹਕਣ' ਬਰਨਨ ਕੀਓ ਅਲਪ ਮਤਿ।

ਦੋਹਰਾ : ਸੰਬਤ ਸਰ ਦਸ ਸਪਤ ਸਤ ਅਧਕ ਬਰਖ ਖਟ ਬੀਸ।
ਥਿਤ ਤਿਰੌਸੀ ਅਖਾਦ ਬਦਿ, ਬੁਧਿ ਬਾਸੁਰ ਸ਼ੁਭ ਦੀਸ।

ਚੌਪਈ : 'ਟਹਕਣ' ਕਵਿ ਜਲਾਲਪੁਰ ਬਾਸੀ। ਛਤ੍ਰਿ ਧਰਮ 'ਨੰਦ ਲਾਲ' ਉਪਾਸੀ।
ਪਿਤਾ ਰੰਗੀਨ ਦਾਸ ਜਿਨ ਨਾਮਾ। ਗਿਆਤ ਚੋਪਰਾ ਕੁਲ ਅਭਿਰਾਮਾ।
ਸਮੈ ਪਾਇ ਕਰ ਗਯੋ ਸਿਪਾਹੀ। ਹੈ ਕ੍ਰਿਤ ਭਾਖਾ' ਕਰੀ ਤਰਾਂ ਹੀ।
ਪ੍ਰਥਮ ਸਹਸਕ੍ਰਿਤ ਸਰੁਤ ਮੁਨ ਲੀਨੀ ਤਾਂ ਪਾਛੇ ਭਾਖਾ ਬਰ ਦੀਨੀ।

ਕਵੀ ਨੇ ਸੰਸਕ੍ਰਿਤ ਵਿਚੋਂ ਭਾਖਾ ਵਿਚ 'ਅਸ਼ਵਮੇਧ' ਦਾ ਅਨੁਵਾਦ ਕੀਤਾ। ਟਹਿਕਦੀਆ ਹੋਰ ਰਚਨਾਵਾਂ 'ਰਤਨਦਾਮ', 'ਅਮਰ ਕੋਸ਼ ਦਾ ਹਿੰਦੀ ਅਨੁਵਾਦ ਅਤੇ ਕੁਝ ਫੁਟਕਲ ਛੰਦ ਹਨ।

**ਕੁਵਰੇਸ਼**

ਇਸ ਕਵੀ ਨੇ ਦ੍ਰੋੜ ਪਰਵ ਦਾ ਅਨੁਵਾਦ ਕੀਤਾ, ਜਿਸ ਬਾਬਤ ਉਹਨੇ ਆਪ ਲਿਖਿਆ ਹੈ :

ਸਬੰਤ ਸਤ੍ਰਹ ਸੈ ਅਧਿਕ ਬਾਵਨ ਬੀਤੇ ਔਰ।
ਤਾਂ ਮੈ ਕਵਿ ਕਵਰੇਸ਼ ਯਹ ਕਿਸੇ ਗ੍ਰੰਥ ਨੌ ਡੌਰ।
ਵਾਹੁਜ ਬੰਦੀਕੁਲ ਭਏ ਨਾਨਕ ਗੁਰੂ ਅਨੂਪ,
ਜਿਨ ਮੈਂ ਪੂਰੇ ਪਾਈਏ ਪਾਰਬ੍ਰਮਾ ਦੇ ਰੂਪ।
ਨਾਨਕ ਸਿਖ ਕੀਏ ਤਿਹੁਨ ਕੁਲ ਅੰਗਦ ਸ਼ੁਭ ਨਾਮ।
ਭਕਤਿ ਸਰੋਰਹੁ ਕੇ ਭਏ ਜੇ ਰਵਿ ਆਠੋ ਜਾਮ।
ਅੰਗਦ ਨਿਜ ਗੁਰਤਾ ਦਈ ਭਲੋਂ ਭਲੇ ਵਿਚਾਰ।
ਅਮਰਦਾਸ ਕੋ ਨਿਜ ਸਕਲ ਦੀਨੋ ਜਗਤ ਉਧਾਰ।..
ਗੁਰੂ ਗੋਬਿੰਦ ਨਰਿੰਦ ਹ੍ਰ ਤੇਗ ਬਹਾਦਰ ਨੰਦ।
ਜਿਨ ਤੇ ਜੀਵਤ ਹੈ ਸਕਲ ਭੂਤਲ ਕਵਿ ਬੁਧ ਬ੍ਰਿਣ।
ਨਦੀ ਸਤਦ੍ਰ ਤੀਰ ਵਹਿੰ ਸ਼ੁਭ ਅਨੰਦਪੁਰ ਨਾਮ।
ਗੁਰ ਗੋਬਿੰਦ ਨਰਿਣ ਕੇ ਗਜਤ ਸੁਭਨ ਸੁਥਾਮ।
ਗੰਗਾ ਜਮਨਾ ਬੀਚ ਮੈਂ ਬਰੀ ਗ੍ਰਾਮ ਕੋ ਨਾਮ।
ਤਹਾਂ ਸੁ ਕਵਿ ਕੁਵਰੇਸ਼ ਕੋ ਬਾਸ ਕਰੈ ਕੋ ਧਾਮ।

ਦ੍ਰੋਣ ਪਰਵ ਤੋਂ ਇਲਾਵਾ ਕਵੀ ਕੁਵਰੇਸ਼ ਦੀਆਂ ਦੋ ਹੋਰ ਰਚਨਾਵਾਂ ਹਨ : "ਰਤਿ ਰਹੱਸ ਕੋਕ" ਅਤੇ 'ਸਾਮੁਦ੍ਰਿਕ'। ਰਤਿ ਰਹੱਸ ਕੋਕ ਵਿਚ ਕਵੀ ਨੇ ਛੰਦਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤੀ ਕੀਤੀ ਹੈ, ਜਿਵੇ ਕੁੰਡਲੀਆਂ ਵਿਚ ਲਿਖਦੇ ਹਨ :

ਜਾਕੇ ਗੁਰ ਗੋਬਿੰਦ ਕੇ ਹੋਤ ਆਪਦੇ ਕਾਜ।
ਜੇ ਕੋਊ ਆਗਿਆ ਮੇ ਚਲੇ, ਤਾਹਿੰਦ ਦੇਤ ਹੈ ਰਾਜ,
ਤਾਹਿ ਦੇਤ ਹੈ ਰਾਜ ਸਾਜ। ਜਾਂ ਕੋ ਅਤਿ ਭਾਰੀ।
ਤੇਜ ਰੂਪ ਗਜ ਬਾਜ ਔਰ ਸਬੈ ਸੁਖਕਾਰੀ।
ਐਸੇ ਕਰਤ ਸਰੂਪ ਜੌਨ ਸਪ ਹੈ ਆਨੇ ਪੁਰ।
ਤਿਨ ਹੀ ਦੇ ਸਭ ਕਾਜ ਹੋਤ ਜਿਨ ਹੈ ਜਾਨੇ ਗੁਰ।

**ਚੰਦਨ**

ਇਸ ਕਵੀ ਬਾਰੇ ਕਿਹਾ ਜਾਂਦਾ ਹੈ ਕਿ ਉਸਨੂੰ ਇਹ ਅਭਿਮਾਨ ਸੀ ਕਿ ਉਸਦੇ ਕਾਵਿ ਦੇ ਗਹੁਜਾਂ ਵਿਚਾਰਾਂ ਨੂੰ ਕੋਈ ਨਹੀਂ ਸਮਝ ਸਕਦਾ। ਗੁਰੂ ਜੀ ਨੇ ਉਸਨੂੰ ਆਪਣੀ ਕਵਿਤਾ ਸੁਣਾਉਣ ਲਈ ਕਿਹਾ, ਤਾਂ ਉਸਦੇ ਓ, ਸਵੈਯਾ ਪੜ੍ਹਿਆ :

ਨਵਸਾਤ ਤਿਯੇ ਨਵਸਾਤ ਕਿਯੇ ਨਵਸਾਤ ਪਿਯੇ ਨਵਸਾਤ ਪਿਯਾਏ।
ਨਵਸਾਤ ਰਚੇ ਨਵਸਾਤ ਬਦੇ ਨਵਸਾਤ ਸਿਥਾ ਪਹਿ ਦਾਯਨ ਪਾਏ।
ਜੀਤ ਕਲਾ ਨਿਵਸਾਤਨ ਕੀ, ਨਵਸਾਤਨ ਦੇ ਮੁਖ ਅੰਚਰ ਛਾਏ।
ਮਾਨਹੁ ਮੇਘ ਦੇ ਮੰਡਲ ਮੈ ਕਵਿ, 'ਚੰਦਨ' ਚੰਦ ਕਲੇਵਰ ਛਾਏ।

ਗੁਰਦੇਵ ਨੇ ਕਵੀ ਦਾ ਅਹੰਕਾਰ ਤੋੜਨ ਲਈ ਆਪਣੇ ਸੇਵਾਦਾਰ ਭਾਈ ਧੰਨਾ ਸਿੰਘ ਤੋਂ ਇਸਦੇ ਅਰਥ ਕਰਾਏ। ਕਵੀ ਦਾ ਅਭਿਮਾਨ ਟੁਟ ਗਿਆ ਅਤੇ ਉਹ ਗੁਰਦੇਵ ਦਾ ਸ਼ਰਧਾਲੂ ਬਣ ਗਿਆ।

**ਹੰਸ ਰਾਮ**

ਇਸ ਕਵੀ ਨੇ ਮਹਾਂਭਾਰਤ ਦੇ ਕਰਣ ਪਰਣ ਦਾ ਅਨੁਵਾਦ ਕੀਤਾ। ਇਹ ਆਪ ਲਿਖਦਾ ਹੈ :

ਸੰਬਤ ਸਤਰਾਂ ਸੌ ਬਰਸ ਬਾਵਨ ਬੀਤਨਹਾਰ
ਮਾਰਗ ਵਦਿ ਤਿਥਿ ਦੂਜ ਕੋ ਤਾਂ ਦਿਨ ਮੰਗਲਵਾਰ।
ਹਸੰ ਰਾਮ ਤਾਂ ਦਿਨ ਕਰਯੋ ਕਰਣ ਪਰਵ ਆਰੰਭ।

ਆਪਣੀ ਰਚਨਾ ਦੇ ਸ਼ੁਰੂ ਵਿਚ ਹੀ ਗੁਰੂ ਜੀ ਦੀ ਉਸਤਤੀ ਇਉਂ ਕੀਤੀ ਹੈ :

ਕੌਨ ਵਡੋ ਯਾ ਜਗਤ ਮੈ, ਕੋ ਦਾਤਾ ਕੋ ਸੂਰ।
ਜਾ ਕੇ ਰਨ ਅਰ ਦਾਨ ਮੈ, ਮੁਖ ਧਰ ਬਰਸਤ ਨੂਰ।
ਰਹਯੋ ਬ੍ਰਹਮ ਕਰ ਆਪਨੇ ਦੀਨੋ ਭਯ ਕੋ ਭਾਰ।

ਸੋ ਤੋ ਗੁਰ ਗੋਬਿੰਦ ਹੈ ਗੁਰ ਨਾਨਕ ਅਉਤਾਰ।

ਗੁਰੂ ਗੋਬਿੰਦ ਸਿੰਘ ਜੀ ਦੀ ਸਦੀਵੀ ਮਹਾਨਤਾ ਦੀ ਗਲ ਕਰਦਿਆਂ ਲਿਖਦਾ ਹੈ :

ਕਾਂ ਸਮ ਕੁਬੇਰ ਸਾਤ ਸਾਇਰ ਸੁਮੇਰ ਜੌ ਲੌ
ਕੀਰਤਿ ਕਰਨ ਦੀ ਕਰਨ ਅਵਗਾਹ ਬੀ।
ਜੌ ਲੌ ਪੌਣ ਪੰਨਗ ਪ੍ਰਬਲ ਪ੍ਰਹਮੀ ਕੇ ਭਾਰ
ਪਾਰਥ ਕੋ ਜੌ ਲੌ ਪੁਰਖਾਰਥ ਸਰਾਹਬੀ।
ਜੌ ਲੌ ਸ਼ਿਵ ਸਲਿਤਾ ਸੁ ਕਵਿ ਹੰਸਰਾਮ ਕਹੈ
ਜੌ ਲੌ ਧ੍ਰਵ ਧਰਕਿ ਤਰੁਨ ਤਜੇ ਰਾਜੈ ਜਹ।
ਤੋ ਲੌ ਸ੍ਰੀ ਗੋਬਿੰਦ ਸਿੰਘ ਤੇਰੇ ਸੀਸ ਸਾਹਿਬੀ।

**ਲੱਖਣ**

ਇਸ ਕਵੀ ਨੇ ਹਿਤੋਪਦੇਸ਼ ਦਾ ਅਨੁਵਾਦ ਕੀਤਾ, ਆਪਣੀ ਰਚਨਾ ਵਿਚ ਇਸਦੇ ਗੁਰਦੇਵ ਦਾ ਜ਼ਿਕਰ ਅਤੀ ਸ਼ਰਧਾ ਨਾਲ ਕੀਤਾ ਹੈ। ਇਸ ਰਚਨਾ ਦੇ ਮੁਢਲੇ ਸ਼ਬਦ ਇਹ ਹਨ :

ਕਬਿੱਤ : ਚਕ੍ਰਿਤ ਯੇ ਸਸਿਵਾਦ ਰਹੇ ਹੋਇ ਚਤੁਰਾਨਨ ਵਿਚਾਰ ਨ ਪਾਵਤ।
ਨਿਗਮ ਵਿਚਾਰ ਕਰਤ ਨਿਸਿ ਵਾਸੁਰ ਸੁਕ ਵਿਯਾਸ ਬਹੁ ਕਥਾ ਸੁਨਾਵਤ।
ਨਾਰਦ ਸੁਕ੍ਰ ਸਨਾਤਨ ਮੁਨਿ ਜਨ, ਸਿਧ ਤਪੀਸਰ ਅੰਤ ਨ ਪਾਵਤ,
ਸੋ ਗੁਰ ਤੇਗ ਬਹਾਦਰ ਜਗ ਮੈ ਪ੍ਰਗਟ ਪ੍ਰਤਛ ਦਰਸਨ ਦਿਖਲਾਵਤ।

ਦੋਹਰਾ : ਜੇ ਤਾਕੀ ਸਰਨੀ ਪਰੇ ਜਗ ਤੇ ਲਿਯੇ ਛੁਡਾਇ,
ਤੇਗ ਬਹਾਦਰ ਸੋ ਗੁਰੂ ਰਹਯੋ ਤਾਸ ਗੁਨ ਗਾਇ।

ਸੋਰਠਾ : ਗੁਰ ਗੋਬਿੰਦ ਕੇ ਦਾਸ, ਜੇ ਪ੍ਰਾਨੀ ਨਿਸਦਿਨ ਰਹੈ
ਸੋ ਸੁਖ ਪਾਵਤ ਤਾਸ, ਜੋ ਸੁਖ ਦੁਰਲਭ ਜਗਤ ਮੈ।

**ਤਨਸੁਖ**

ਤਨਸੁਖ ਵੀ ਗੁਰਦੇਵ ਦਾ ਇਕ ਅਨਿੰਨ ਸਿਖ ਸੀ। ਉਸ ਨੇ ਵੀ ਹਿਤੋਪਦੇਸ਼ ਦਾ ਭਾਖਾ ਵਿਚ ਅਨੁਵਾਦ ਕੀਤਾ। ਆਪਣੀ ਰਚਨਾ ਵਿਚ ਇਸਦੇ ਲੱਖਣ ਦਾ ਜ਼ਿਕਰ ਵੀ ਕੀਤਾ ਹੈ। ਇਸ ਨੇ ਇਕ ਹੋਰ ਗ੍ਰੰਥ 'ਰਾਜਨੀਤਿ ਗ੍ਰੰਥ' ਵੀ ਤਿਆਰ ਕੀਤਾ। ਇਸ ਵਿਚ ਉਸਨੇ ਗੁਰੂ ਜੀ ਬਾਰੇ ਕਈ ਛੰਦ ਲਿਖੇ ਹਨ।

ਵੰਨਗੀ : ਪੁਨ ਹਿਰਦੈ ਗੁਰ ਚਰਨ ਧਿਆਵੋ। ਦੁਹ ਜਗ ਮਾਹਿ ਪਰਮ ਗਤਿ ਪਾਵਹੁੰ।
ਗੁਰ ਪਰਮੇਸ਼ਰ ਗੁਰ ਗੋਬਿੰਦ। ਗੁਰ ਦਇਆਲ ਕਾਟੈ ਦੁਖ ਦੁੰਦ।
ਗੁਰ ਤੇ ਪਾਈਐ ਸਰਬ ਨਿਧਾਨ। ਗੁਰ ਤੇ ਪਾਈਐ ਬ੍ਰਹਮ ਗਿਆਨ।
ਗੁਰ ਤੇ ਆਵਗਵਨ ਰਹਾਏ। ਸਰਬ ਸੂਖ ਗੁਰ ਕ੍ਰਿਪਾ ਪਾਏ।
ਗੁਰ ਤੇ ਹੋਏ ਪਵਿਤ੍ਰ ਪੁਨੀਤ। ਗੁਰ ਤੇ ਅਸਥਿਰ ਹੋਵਹਿ ਚੀਤ।

### ਅਧਿਆਇ ਛੇਵਾਂ

# ਸਿਖ ਵਿਚਾਰ-ਧਾਰਾ ਦੀ ਨਿਰੰਤਰ ਏਕਤਾ

### (ਗੁਰੂ ਸਾਹਿਬਾਨ ਦੀ ਬਾਣੀ ਦੇ ਆਧਾਰ ਤੇ)

ਕਈ ਵਿਦਵਾਨਾਂ ਅਤੇ ਇਤਿਹਾਸਕਾਰਾਂ ਨੇ ਇਹ ਕਿਹਾ ਹੈ ਕਿ ਸਮੇਂ ਦੇ ਨਾਲ ਨਾਲ ਗੁਰੂ ਸਾਹਿਬਾਨ ਦੇ ਕਾਲ ਵਿਚ ਹੀ, ਸਿੱਖ ਲਹਿਰ ਵਿਚ ਇਕ ਤਕੜਾ ਪਲਟਾ ਆਇਆ। ਗੁਰੂ, ਗੁਰੂ ਹਰਿਗੋਬਿੰਦ ਜੀ ਨਾਲ, ਉਨਾਂ ਦੇ ਪਿਤਾ ਦੀ ਸ਼ਹੀਦੀ ਤੋਂ ਮਗਰੋਂ, ਇਹ ਤਬਦੀਲੀ ਆਈ। ਉਨ੍ਹਾਂ ਨੇ ਨਾ ਕੇਵਲ ਇਕ ਤਲਵਾਰ ਪਹਿਨੀ ਸਗੋਂ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਉਨ੍ਹਾਂ ਨੇ ਮੁਗ਼ਲਈ ਸੈਨਾ ਨਾਲ ਕਈ ਲੜਾਈਆਂ ਲੜੀਆਂ। ਸਤਵੇਂ, ਅਠਵੇਂ ਅਤੇ ਨੌਵੇਂ ਗੁਰੂ ਫਿਰ ਸਾਂਤ ਮਈ ਸਨ, ਪਰ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨਾਲ, ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਤੋਂ ਮਗਰੋਂ, ਫਿਰ ਸਿਖ ਲਹਿਰ ਵਿਚ ਇਕ ਵਡਾ ਪਲਟਾ ਆਇਆ। ਗੁਰੂ ਜੀ ਨੇ ਸੰਤ-ਸਿਪਾਹੀਆਂ ਦੀ ਇਕ ਬਰਾਦਰੀ ਦਾ ਨਿਰਮਾਨ ਕੀਤਾ, ਜਿਸਨੂੰ ਉਨ੍ਹਾਂ ਨੇ ਖ਼ਾਲਸਾ ਦਾ ਨਾਮ ਦਿਤਾ। ਉਪਰ-ਕਥਿਤ ਵਿਦਵਾਨਾਂ ਨੇ ਇਹ ਕਿਹਾ ਕਿ ਸਿਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਨੇ ਪਵਿੱਤਰ ਅਤੇ ਸਵਛ ਜੀਵਨ ਤੋਂ ਇਲਾਵਾ ਹੋਰ ਕੁਝ ਕਦੇ ਸੋਚਿਆ ਹੀ ਨਹੀਂ ਸੀ, ਪਰ ਖੜਗਧਾਰੀ ਗੁਰੂਆਂ ਅਤੇ ਖਾਲਸੇ ਨਾਲ ਸਿੱਖ ਲਹਿਰ ਜੰਗਜੂ ਸੂਰਬੀਰਾਂ ਦੀ ਬਰਾਦਰੀ ਬਣ ਗਈ।

ਸਰ ਜਾਦੂ ਨਾਥ ਸਰਕਾਰ ਨੇ ਆਪਣੀ ਕਿਤਾਬ ਹਿਸਟਰੀ ਆਫ਼ ਔਰੰਗਜ਼ੇਬ ਵਿਚ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਸਿਖਾਂ ਨੂੰ ਕਿਸੇ ਵਿਸ਼ੇਸ਼ ਮਨੋਰਥ ਲਈ ਜਥੇਬੰਦ ਕੀਤਾ। ਉਸਦਾ ਕਹਿਣਾ ਹੈ ਕਿ ਗੁਰੂ ਜੀ ਨੇ ਸਾਰੇ ਪਾਸਿਆਂ ਤੋਂ ਸਿਖਾਂ ਦੀ ਮਾਨਵੀ ਸ਼ਕਤੀ ਦੇ ਵਹਿਣ ਨੂੰ ਇਕ ਖ਼ਾਸ ਪਰਵਾਹ ਦੇ ਰੂਪ ਵਿਚ ਪ੍ਰਗਟ ਕੀਤਾ ਜਿਸ ਨਾਲ ਸਿਖਾਂ ਦੀ ਪੂਰੇ ਸੁਤੰਤਰ ਮਨੁਖਾਂ ਵਾਲੀ ਹੋਂਦ ਖ਼ਤਮ ਹੋ ਗਈ। ਉਨ੍ਹਾਂ ਦੀ ਅਧਿਆਤਮਕ ਏਕਤਾ ਨੂੰ ਸੰਸਾਰਕ ਸਫ਼ਲਤਾ ਦਾ ਮਾਧਿਅਮ ਬਣਾ ਦਿਤਾ ਗਿਆ। ਗੁਰੂ ਜੀ ਨੇ ਇਕ ਧਾਰਮਕ ਪੰਥ ਨੂੰ ਰਾਜਨੀਤਿਕ ਸਫ਼ਲਤਾ ਦਾ ਹਥਿਆਰ ਬਣਾ ਕੇ ਇਸਦੀ ਏਕਤਾ ਨੂੰ ਬੌਣਾ ਬਣਾ ਦਿਤਾ। ਇਸ ਦੇ ਫਲਸਰੂਪ, ਸਰਕਾਰ ਕਹਿੰਦਾ ਹੈ, ਸਿਖ ਜਿਹੜੇ ਸਦੀਆਂ ਤੋਂ ਸੱਚੇ ਸੁੱਚੇ ਮਨੁੱਖਾਂ ਵਾਂਗ ਅਗੇ ਵਧੇ ਰਹੇ ਸਨ, ਅਚਨਚੇਤ ਰੁਕ ਗਏ ਅਤੇ ਕੇਵਲ ਸਿਪਾਹੀ ਬਣ ਕੇ ਰਹਿ ਗਏ।

ਟਾਇਨਬੀ ਨੇ ਜੋ ਆਧੁਨਿਕ ਜੁਗ ਦਾ ਪ੍ਰਸਿਧ ਇਤਿਹਾਸਕਾਰ ਹੈ ਆਪਣੀ ਪੁਸਤਕ "ਏ

ਸਟੱਡੀ ਆਫ਼ ਹਿਸਟਰੀ" ਦੀ ਸਤਵੀਂ ਜਿਲਦ ਵਿਚ ਲਿਖਿਆ ਹੈ, "ਸਿਖ ਧਰਮ ਦੇ ਹਿੰਦੂ ਇਤਿਹਾਸ ਵਿਚ ਸ਼ਕਤੀ ਵਰਤ ਕੇ ਆਪਾ-ਨਿਖੇਧਣ ਦੀ ਇਕ ਸਿਰਮੌਰ ਉਦਾਹਰਣ ਸਾਹਮਣੇ ਆਈ ਹੈ।" ਉਹਦੇ ਅਨੁਸਾਰ ਸਿਖ ਧਰਮ ਦਾ ਆਰੰਭ ਪ੍ਰਭੂ ਦੀ ਏਕਤਾ ਦੇ ਪ੍ਰਚਾਰਣ ਕਾਰਨ, ਇਸਦੇ ਫਲਸਰੂਪ, ਇਕ ਅਹਿਸਾਸੀ ਬਰਾਦਰੀ ਦਾ ਬਣਨਾ ਸੀ। ਪਰ ਇਹ ਮੁਗ਼ਲ ਰਾਜ ਦੇ ਉਤਰਾਧਿਕਾਰੀ ਰਾਜ ਦੇ ਜੰਗਜੂ ਮੋਢੀਆਂ ਦਾ ਇਕ ਫਿਰਕੂ ਧਰਮ ਬਣ ਕੇ ਕੁਰਾਹੇ ਪੈ ਗਿਆ। ਉਸਨੇ ਹੋਰ ਕਿਹਾ ਕਿ ਇਹ ਅਖ਼ੀਰ ਵਿਚ ਇਕ ਭਾਈਚਾਰੇ ਦੇ ਨਿਵੇਕਲੇ ਨਿਸ਼ਾਨ ਨਾਲੋਂ ਕੁਝ ਵਧੇਰੇ ਅਸਲ ਵਿਚ, ਇਕ ਹੋਰ ਹਿੰਦੂ ਵਰਣ ਬਣ ਗਿਆ।

ਆਪਣੀ ਪੁਸਤਕ "ਮੈਨਜ਼ ਰਿਲੇਜਨ" ਵਿਚ ਜਾਹਨ ਨਾਸ ਨੇ ਲਿਖਿਆ ਹੈ ਕਿ ਨਾਨਕ ਦੇਵ ਸਿਧਾਂਤ ਅਤੇ ਅਮਲ ਵਿਸ਼ੇਸ਼ ਤੌਰ ਤੇ ਸ਼ਾਂਤੀਵਾਦੀ ਸਨ ਅਤੇ ਫਿਰ ਉਨ੍ਹਾਂ ਦਾ ਸਥਾਪਿਤ ਕੀਤਾ ਇਹ ਵਿਸ਼ੇਸ਼ ਧਰਮ ਸਮੇਂ ਨਾਲ ਇਕ ਬਲਵਾਨ ਕ੍ਰਿਆਵਾਦੀ ਰਾਜਨੀਤਕ ਧਰਮ ਵਿਚ ਪਲਟ ਗਿਆ। ਉਨ੍ਹਾਂ ਉਸ ਅਨੁਸਾਰ ਕਵੀ ਪ੍ਰਭਾਵਾਂ ਨੇ ਇਸਦੇ ਪਰਉਪਕਾਰੀ, ਈਮਾਨਦਾਰ ਅਤੇ ਪਵਿਤਰ ਨਿਯਮਾਂ ਵਿਚ ਇਕ ਮਹਤਵਪੂਰਣ ਸੋਧ ਕੀਤੀ ਅਤੇ ਇਹਦੇ ਵਿਚ ਇਕ ਪੂਰੀ ਤਾਕਤ ਵਾਲਾ ਸੈਨਿਕ ਜੋਸ਼ ਅਤੇ ਤਲਵਾਰ ਦੀ ਸਾਲਸੀ ਵਾਲਾ ਇਕ ਨਿਜ-ਸਮਰਪਣ ਲਿਆਂਦਾ, ਜਿਹੜਾ ਅਦੁੱਤੀ ਹੁੰਦਿਆਂ ਵੀ ਇਕ ਕੁਝ ਹਾਲਤਾਂ ਵਿਚ ਇਕ ਦੁਖਦਾਈ ਗਾਥਾ ਹੈ।

ਡਾਕਟਰ ਟਰੰਪ ਆਪਣੀ ਰਚਨਾ ਇੰਨਟਰੋਡਕਸ਼ਨ ਟੂ ਦੀ ਆਦਿ ਗ੍ਰੰਥ ਵਿਚ ਇਹ ਲਿਖਦਾ ਹੈ, "ਸਿਖ ਸਮਾਜ ਦੇ ਵਿਕਾਸ ਵਿਚ ਗੁਰੂ ਅਰਜਨ ਦਾ ਮਾਰਗ ਇਕ ਵਡਾ ਮੋੜ ਹੈ, ਕਿਉਂਕਿ ਉਸ ਸਮੇਂ ਤੋਂ ਇਕ ਸੰਘਰਸ਼ ਦਾ ਆਰੰਭ ਹੋਇਆ ਜਿਸਨੇ ਸੁਧਾਰਕ ਧਾਰਮਕ ਲਹਿਰ ਦੀ ਸਮੁੱਚੀ ਪ੍ਰਕ੍ਰਿਤੀ ਨੂੰ ਬਦਲ ਦਿਤਾ।

ਟੀ. ਪੀ. ਹੀਊਗਜ਼ ਵਲੋਂ ਸੰਪਾਦਿਤ ਪੁਸਤਕ "ਡਿਕਸ਼ਨਰੀ ਆਫ਼ ਇਸਲਾਮ" ਦੀ ਸਿਖਿਜ਼ਮ ਨਾਂ ਦੀ ਆਪਣੀ ਐਂਟਰੀ ਵਿਚ ਮਿਸਟਰ ਫਰੈਡਰਿਕ ਪਿਨਨਾਟ ਨੇ ਗੁਰੂ ਗੋਬਿੰਦ ਸਿੰਘ ਬਾਰੇ ਇਹ ਲਿਖਿਆ ਹੈ, "ਹਿੰਦੂ ਅਗਵਾਈ ਹੇਠਾਂ ਉਨ੍ਹਾਂ ਦੀ ਪਾਲਣਾ ਹੋਈ ਅਤੇ ਉਹ ਦੁਰਗਾ ਦੇਵੀ ਦੇ ਕੱਟੜ ਸਿਖ ਬਣ ਗਏ; ਅਤੇ ਹਿੰਦੂਮਤ ਨੂੰ ਐਲਾਨੀਆਂ ਤਰਜੀਹ ਦੇਣ ਕਰਕੇ, ਉਨ੍ਹਾਂ ਨੇ ਸਿਖ ਸਮਾਜ ਦਾ ਵਿਭਾਜਨ ਕਰ ਦਿਤਾ। ਉਨ੍ਹਾਂ ਨੇ ਸਿਖ ਸਮਾਜ ਦੀ ਬਣਤਰ ਵਿਚ ਕਈ ਮਹੱਤਵ ਪੂਰਣ ਤਬਦੀਲੀਆਂ ਲਿਆਂਦੀਆਂ। ਇਨ੍ਹਾਂ ਵਿਚੋਂ ਮੁੱਖ ਸਨ : ਖਾਲਸੇ ਦੀ ਸਥਾਪਨਾ, ਜਿਸ ਨਾਲ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਇਕ ਸੈਨਾ ਦੇ ਰੂਪ ਵਿਚ ਬੰਨ ਦਿਤਾ ਅਤੇ ਹਰ ਸਿਖ ਨੂੰ ਸਿੰਘ (ਜਾਂ ਸ਼ੇਰ) ਦਾ ਨਾਂ ਦਿਤਾ। ਉਨ੍ਹਾਂ ਨੇ ਬਿਨਾ ਰੋਕ ਟੋਕ ਦੇ ਸਭ ਵਰਣਾਂ ਨੂੰ ਆਪਣੀ ਫੌਜੇ ਵਿਚ ਲਿਆ ਅਤੇ ਉਨ੍ਹਾਂ ਦੇ ਧਾਰਮਕ ਜ਼ਬਤ ਦੀ ਥਾਂ ਜੰਗੀ ਜੀਵਨ ਉਚਿਆਣ ਵਲ ਵਧੇਰੇ ਗੰਭੀਰਤਾ ਨਾਲ ਜਤਨ ਕੀਤੇ। ਜਿਹੜੀਆਂ ਤਬਦੀਲੀਆਂ ਉਨ੍ਹਾਂ ਨੇ ਸਿਖ ਬਰਾਦਰੀ ਵਿਚ ਲਿਆਦੀਆਂ, ਇਸਦੇ ਫਲਸਰੂਪ ਨਾਨਕ-ਪੰਥੀ ਉਨ੍ਹਾਂ ਨਾਲੋਂ ਵਖਰੇ ਹੋਏ ਅਤੇ ਸਿੰਘ ਸ਼ਬਦ ਨੂੰ ਨਾਂ ਅਪਣਾ ਕੇ, ਆਪਣਾ ਇਕ ਵਖਰਾ ਸੰਘ ਬਣਾ ਲਿਆ। ਦੂਜੇ ਸ਼ਬਦਾਂ ਵਿਚ ਉਨ੍ਹਾਂ ਨੇ

ਸੈਨਿਕ ਵਿਚਾਰ ਛਡ ਕੇ ਧਰਮ ਨੂੰ ਮਹਤਤਾ ਦਿਤੀ।

ਥੋੜ੍ਹਾ ਸਮਾਂ ਪਹਿਲਾਂ ਡਾਕਟਰ ਡਬਲਯੂ ਐਚ. ਮੈਕਲੋਡ ਨੇ ਸਿੰਘ ਲਹਿਰ ਵਿਚ ਹੋ ਰਹੀ ਤਬਦੀਲੀ ਨੂੰ ਗੁਰੂ ਅਮਰਦਾਸ ਤੋਂ ਪ੍ਰਗਟ ਹੋਣ ਬਾਰੇ ਲਿਖਿਆ ਹੈ। ਉਸ ਨੇ ਗੁਰੂ ਨਾਨਕ ਦੇ ਇਸ ਐਲਾਨ ਵਲ ਸਾਡਾ ਧਿਆਨ ਮੋੜਿਆ ਹੈ ਕਿ ਸੱਚੇ ਸਿਖ ਲਈ ਕੇਵਲ ਇਕੋ ਇਕ ਤੀਰਥ ਹੈ ਅਤੇ ਉਹ ਉਸਦੇ ਆਪਣੇ ਹਿਰਦੇ ਵਿਚ ਹੈ। ਮੈਕਲੋਡ ਅਨੁਸਾਰ ਇਸ ਐਲਾਨ ਦੀ ਪ੍ਰਵਾਹ ਨਾ ਕਰਦੇ ਹੋਏ ਗੁਰੂ ਅਮਰਦਾਸ ਨੇ ਸਿਖ ਸਮਾਜ ਲਈ ਇਕ ਨਵਾਂ ਤੀਰਥ ਬਣਾ ਦਿਤਾ। ਉਹਦੇ ਸ਼ਬਦਾਂ ਵਿਚ, "ਗੁਰੂ ਜੀ ਨੇ ਨਾ ਕੇਵਲ ਇਕ ਤੀਰਥ ਰਚ ਦਿਤਾ, ਸਗੋਂ ਵਖਰੇ ਪੁਰਬ ਦਿਹਾੜੇ, ਵਖਰੇ ਕਰਮ ਕਾਂਡ ਅਤੇ ਬਾਣੀ ਦਾ ਸੰਗ੍ਰਹਿ ਵੀ। ਗੁਰੂ ਨਾਨਕ ਦੇਵ ਨੇ ਇਨ੍ਹਾਂ ਸਾਰਿਆਂ ਦਾ ਖੰਡਨ ਕੀਤਾ ਸੀ। ਗੁਰੂ ਅਮਰਦਾਸ ਨੂੰ ਵਖਰੇ ਅਤੇ ਮੁਸ਼ਕਲ ਹਾਲਤ ਵਿਚ, ਮਜਬੂਰਨ ਇਨ੍ਹਾਂ ਵਲ ਪਰਤਣਾ ਪਿਆ।"

ਮੈਕਲੋਡ ਅਨੁਸਾਰ, ਗੁਰ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਸਿਖ ਲਹਿਰ ਚਿਲੀ ਜੰਗ-ਪਸੰਦੀ ਸਿਖ ਸਮਾਜ ਵਿਚ ਜਾਟਾਂ ਦੇ ਆਗਮਨ ਕਰਕੇ ਸੀ। ਉਹਦਾ ਵਿਚਾਰ ਹੈ ਕਿ ਸਿਖਾਂ ਅੰਦਰ ਜਾਟਾਂ ਦਾ ਆਗਮਨ ਬਹੁਤ ਚਿਰ ਪਹਿਲਾਂ ਸ਼ੁਰੂ ਹੋ ਗਿਆ ਸੀ, ਕਿਉਂਕਿ ਉਸ ਇਲਾਕੇ ਵਿਚ, ਜਿਸ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਰਹੇ ਸਨ, ਉਹ ਵਿਸ਼ੇਸ਼ ਤੌਰ ਤੇ ਜਾਟਾਂ ਦਾ ਇਲਾਕਾ ਸੀ। ਉਹਦੇ ਵਿਚਾਰ ਅਨੁਸਾਰ, ਸਿਖ ਸਮਾਜ ਦੇ ਵਿਕਾਸ ਵਿਚ ਜਾਟਾਂ ਦਾ ਆਗਮਨ ਇਕ ਮਹੱਤਵਪੂਰਨ ਘਟਨਾ ਸੀ, ਵਿਸ਼ੇਸ਼ ਤੌਰ ਤੇ ਉਨ੍ਹਾਂ ਪ੍ਰਗਤੀਆਂ ਲਈ, ਜਿਹੜੀਆਂ ਸਤਾਰਵੀ ਅਤੇ ਅਠਾਰਵੀਂ ਸਦੀ ਵਿਚ ਵਾਪਰੀਆਂ, ਉਸ ਨੇ ਹੋਰ ਇਹ ਕਿਹਾ ਹੈ ਕਿ ਪੰਥ ਵਿਚ ਜੰਗ-ਪਸੰਦੀ ਦਾ ਵਧਣਾ ਪਹਿਲਾਂ ਜਾਟਾਂ ਦੇ ਸਭਿਆਚਾਰਕ ਨਮੂਨੇ ਵਿਚ ਲਭਿਆ ਜਾਣਾ ਚਾਹੀਦਾ ਹੈ ਅਤੇ ਉਨ੍ਹਾਂ ਆਰਥਕ ਮਸਲਿਆਂ ਨੂੰ ਵੀ ਘੋਖਣਾ ਚਾਹੀਦਾ ਹੈ ਜਿਸ ਨੇ ਸੈਨਿਕ ਉਭਾਰ ਲਈ ਪ੍ਰੇਰਿਆ।

ਕੁਝ ਇਤਿਹਾਸਕਾਰਾਂ ਅਤੇ ਵਿਦਵਾਨਾਂ ਦੇ ਉਪਰ ਕੀਤੇ ਵਿਚਾਰਾਂ ਵਿਚੋਂ ਹੇਠ-ਲਿਖੇ ਜ਼ਰੂਰੀ ਨੁਕਤੇ ਉਘੜਦੇ ਹਨ :

1. ਗੁਰੂ ਗੋਬਿੰਦ ਸਿੰਘ ਨੇ ਅਧਿਆਤਮਕ ਏਕਤਾ ਨੂੰ ਸੰਸਾਰਕ ਸਫ਼ਲਤਾ ਵਲ ਮੋੜ ਦੇ ਦਿਤਾ। ਉਨਾਂ ਨੇ ਰਾਜਨੀਤਕ ਪ੍ਰਗਤੀ ਲਈ ਏਕਤਾ ਨੂੰ ਛੁਟਿਆ ਦਿਤਾ।
2. ਸਿਖ ਲਹਿਰ ਦੇ ਸੈਨਿਕ ਮੋਢੀਆਂ ਦੇ ਫਿਰਕੂ ਧਰਮ ਨੇ ਲਹਿਰ ਨੂੰ ਕੁਰਾਹੇ ਪਾ ਦਿਤਾ।
3. ਗੁਰੂ ਨਾਨਕ ਦਾ ਧਰਮ ਸਮੇ ਨਾਲ ਇਕ ਸ਼ਕਤੀਸ਼ਾਲੀ ਕਿਰਿਆਤਮਕ ਰਾਜਨੀਤਕ ਧਰਮਾਂ ਵਿਚ ਬਦਲ ਗਿਆ। ਪਰਉਪਕਾਰਤਾ, ਈਮਾਨਦਾਰੀ ਅਤੇ ਪਵਿਤਰਤਾ ਦੇ ਨਿਯਮਾਂ ਵਿਚ ਮਹੱਤਵਪੂਰਨ ਤਬਦੀਲੀ ਆਈ।
4. ਗੁਰੂ ਅਰਜਨ ਦੇਵ ਦੀ ਸ਼ਹੀਦੀ ਤੋਂ ਮਗਰੋਂ, ਇਕ ਸੰਘਰਸ਼ ਦਾ ਆਰੰਭ ਹੋਇਆ ਜਿਸਨੇ ਸੁਧਾਰਕ ਧਾਰਮਕ ਲਹਿਰ ਦੀ ਸਮੁੱਚੀ ਪ੍ਰਕ੍ਰਿਤੀ ਨੂੰ ਬਦਲ ਦਿੱਤਾ।

5. ਇਸਦੇ ਫਲਸਰੂਪ, ਜਿਹੜੀਆਂ ਤਬਦੀਲੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀਆਂ, ਨਾਨਕ-ਪੰਥੀਆਂ ਨੇ ਉਹਨਾਂ ਨੂੰ ਸਵੀਕਾਰ ਨਾ ਕਰ ਕੇ, ਆਪਣੇ ਆਪ ਨੂੰ ਵਖਰਿਆਂ ਕਰਕੇ, ਇਕ ਨਵਾਂ ਸਮਾਜ ਬਣਾ ਲਿਆ।
6. ਸਿਖ ਲਹਿਰ ਵਿਚ ਤਬਦੀਲੀ ਗੁਰੂ ਅਮਰਦਾਸ ਦੇ ਸਮੇਂ ਤੋਂ ਹੋਈ। ਉਨ੍ਹਾਂ ਨੇ ਇਕ ਨਵਾਂ ਤੀਰਥ, ਨਵੇਂ ਪੁਰਬ ਦਿਹਾੜੇ, ਵਿਸ਼ੇਸ਼ ਕਰਮ ਕਾਂਡ ਅਤੇ ਇਕ ਬਾਣੀ ਸੰਗ੍ਰਹਿ ਆਦਿ ਬਣਾਏ।
7. ਸਿਖ ਲਹਿਰ ਦੀ ਜੰਗ ਪਸੰਦੀ ਗੁਰੂ ਹਰਿਗੋਬਿੰਦ ਦੇ ਸਮੇਂ ਸਿਖ ਸਮਾਜ ਵਿਚ ਜਟਾਂ ਦੇ ਆਗਮਨ ਨਾਲ ਹੋਈ।

ਇਤਿਹਾਸਕਾਰਾਂ ਅਤੇ ਵਿਦਵਾਨਾਂ ਦੀਆਂ ਉਪਰੋਕਤ ਕਥਨੀਆਂ, ਜਿਨ੍ਹਾਂ ਰਾਹੀਂ ਸਿਖ ਲਹਿਰ ਦੀ ਵਡੀ ਤਬਦੀਲੀ ਦਾ ਜ਼ਿਕਰ ਕੀਤਾ ਗਿਆ ਹੈ, ਬਾਰੇ ਪੂਰੀ ਖੋਜਦੀ ਲੋੜ ਹੈ। ਤੱਥਾਂ ਦੀ ਗ਼ਲਤ ਪੇਸ਼ਕਾਰੀ ਕੀਤੀ ਗਈ ਹੈ। ਸਿਖ ਸਮਾਜ ਦੇ ਵਿਕਾਸ ਬਾਰੇ ਗ਼ਲਤ ਬਿਆਨੀ ਕੀਤੀ ਗਈ ਹੈ। ਇਸ ਤੋਂ ਪਤਾ ਲਗਦਾ ਹੈ ਕਿ ਸਿਖ ਵਿਚਾਰਾਂ ਦੀ ਸਮਝ ਸੂਝ ਇਨ੍ਹਾਂ ਵਿਚਾਰਵਾਨਾਂ ਨੂੰ ਨਹੀਂ ਹੈ, ਜਿਨ੍ਹਾਂ ਦਾ ਪਰਿਪੇਖ ਠੀਕ ਠੀਕ ਨਹੀਂ ਕੀਤਾ ਗਿਆ।

ਅਸਲ ਗਲ ਤਾਂ ਇਹ ਹੈ ਕਿ ਵਿਚਾਰਾਂ ਦੀ ਏਕਤਾ ਕਦੇ ਵੀ ਭੰਗ ਨਹੀਂ ਹੋਈ। ਮੋਢੀ ਗੁਰੂ ਦੀ ਸਪਿਰਿਟ ਸਭ ਉਤਰਾਧਿਕਾਰੀਆਂ ਵਿਚ ਕੰਮ ਕਰਦੀ ਰਹੀ ਹੈ। ਸਤਾ ਬਲਵੰਡ ਦੀ ਵਾਰ ਵਿਚ ਇਹ ਸਪਸ਼ਟ ਲਿਖਿਆ ਹੈ ਕਿ ਹਰ ਗੁਰੂ ਨਾਲ ਕੇਵਲ ਸਰੀਰ ਹੀ ਬਦਲਿਆ ਅਤੇ ਜੁਗਤੀ ਬਰਾਬਰ ਉਹੋ ਰਹੀ ਹੈ:

ਗੁਰੂ ਅੰਗਦ ਬਾਰੇ ਲਿਖਿਆ ਹੈ ਕਿ ਉਨ੍ਹਾਂ ਵਿਚ ਗੁਰੂ ਨਾਨਕ ਦੀ ਜੋਤੀ ਰਮ ਰਹੀ ਹੈ:

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ

(ਰਾਮਕਲੀ ਰਾਗੁ ਪੰਨਾ 966)

ਗੁਰੂ ਨਾਨਕ ਦੇਵ ਦੀ ਸਪਿਰਿਟ ਸਭ ਗੁਰੂ ਸਾਹਿਬਾਨ ਵਿਚ ਵਿਦਮਾਨ ਸੀ, ਏਸੇ ਲਈ ਉਨ੍ਹਾਂ ਦੀ ਬਾਣੀ ਵਿਚ ਇਕੋ 'ਨਾਨਕ ਛਾਪ' ਹੀ ਆਦਿ ਗ੍ਰੰਥ ਵਿਚ ਮਿਲਦੀ ਹੈ। ਕੀ ਦੂਜੇ, ਤੀਜੇ, ਚੌਥੇ, ਪੰਜਵੇ ਅਤੇ ਨੌਵੇਂ ਗੁਰਦੇਵ ਦੀ ਰਚਨਾ ਵਿਚ ਨਾਨਕ ਦਾ ਨਾਂ ਨਹੀਂ ਆਉਂਦਾ।

ਫਿਰ ਗੁਰੂ ਅਮਰਦਾਸ ਬਾਰੇ ਲਿਖਿਆ ਹੈ:

ਸੋ ਟਿਕਾ ਸੋ ਬੈਹਣਾ ਸੋਈ ਦੀ ਬਾਣੁ।
ਪਿਯੂ ਦਾਦੇ ਜੇਵਿਆ ਪੋਤਾ ਪਰਵਾਣੁ। (ਪੰਨਾ 967-68)

ਇਹ ਗੁਰੂ ਰਾਮਦਾਸ ਬਾਰੇ ਲਿਖਿਆ ਹੈ:

ਨਾਨਕੁ ਤੂ ਲਹਣਾ ਤੂਹੇ ਗੁਰ ਅਮਰੁ ਤੂ ਵੀਚਾਰਿਆ। (ਪੰਨਾ 966)

ਇਸ ਲਈ ਸਭ ਗੁਰੂ ਸਾਹਿਬਾਨ ਇਕ ਸਨ, ਉਨ੍ਹਾਂ ਵਿਚ ਕੋਈ ਭਿੰਨ ਭੇਦ ਨਹੀਂ ਸੀ।

ਇਹੋ ਤੱਥ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚੋਂ ਵੀ ਮਿਲਦਾ ਹੈ। ਗੁਰੂ ਅੰਗਦ ਦੇਵ ਜੀ ਬਾਰੇ ਲਿਖਦੇ ਹਨ :

ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰ ਛਤ੍ਰ ਫਿਰਾਇਆ।
ਜੋਤੀ ਜੋਤ ਮਿਲਾਇਕੈ ਸਤਿਗੁਰੂ ਨਾਨਕ ਰੂਪ ਵਟਾਇਆ।
ਲਖ ਨ ਕੋਈ ਸਕਈ ਆਚਰ ਨੇ ਆਚਰਜ ਦਿਖਾਇਆ।
ਕਾਇਆ ਪਲਟ ਸਰੂਪ ਬਣਾਇਆ।
ਸੋ ਟਿਕਾ ਸੌ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ,
ਗੁਰੂ ਨਾਨਕ ਹੇਦੀ ਮੁਹਰ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।

ਫਿਰ ਗੁਰੂ ਅਮਰਦਾਸ ਬਾਰੇ ਲਿਖਦੇ ਹਨ :

ਲਹਣੇ ਪਾਈ ਨਾਨਕੋਂ ਦੇਣੀ ਅਮਰਦਾਸਿ ਘਰਿ ਆਈ।
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।
ਫੇਰਿ ਵਸਾਇਆ ਗੋਬਿੰਦ ਵਾਲੁ ਅਚਰਜੁ ਖੇਲੁ ਨ ਲਖਿਆ ਜਾਈ।
ਦਾਤਿ ਜੋਤਿ ਖਸਮੈ ਵਡਿਆਈ।

ਫਿਰ ਗੁਰੂ ਰਾਮਦਾਸ ਬਾਰੇ ਲਿਖਦੇ ਹਨ :

ਦਿਚੈ ਪੂਰਬਿ ਦੇਵਣਾ ਜਿਸਦੀ ਵਸਤੁ ਤਿਸੈ ਘਰੁ ਆਵੈ।
ਉਲਟਾ ਖੇਲ ਖਸਮੰ ਦਾ ਉਲਟੀ ਗੰਗ ਸਮੁਦ੍ਰਿ ਸਮਾਵੈ।
ਦਿਤਾ ਲਾਈਐ ਆਪਣਾ ਅਣਿਦਿਤਾ ਕਛੁ ਹਥਿ ਨਾ ਆਵੈ।

ਫਿਰ ਗੁਰੂ ਅਰਜਨ ਦੇਵ ਬਾਰੇ ਕਹਿੰਦੇ ਹਨ :

ਫਿਰਿ ਆਈ ਘਰਿ ਅਰਜਣੈ ਪੁਤ ਸੰਸਾਰੀ ਗੁਰੂ ਕਹਾਵੈ।
ਜਾਇ ਨ ਦੇਸਾਂ ਸੋਢੀਓ ਹੋਹਸਿ ਅਜਰੁ ਨ ਜਰਿਆ ਜਾਵੇ।

ਫਿਰ ਗੁਰੂ ਹਰਿਗੋਬਿੰਦ ਸਾਹਿਬ ਬਾਰੇ ਲਿਖਿਆ ਹੈ :

ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ,
ਅਰਜਨ ਕਾਇਆ ਪਲਟਿ ਕੇ ਮੂਰਤਿ ਹਰਿਗੋਬਿੰਦ ਸਵਾਰੀ।

ਗੁਰੂ ਸਾਹਿਬਾਨ ਦੀ ਇਕਾਈ ਅਤੇ ਏਕਤਾ ਨੂੰ ਦਸਮ ਗੁਰੂ, ਗੁਰੂ ਗੋਬਿੰਦ ਸਿੰਘ ਨੇ ਵੀ 'ਅਪਨੀ ਕਥਾ' ਵਿਚ (ਬਿਚਿਤਰ ਨਾਟਕ ਵਿਚ) ਉਜਾਗਰ ਕੀਤਾ ਹੈ। ਉਹ ਲਿਖਦੇ ਹਨ :

ਨਾਨਕ ਅੰਗਦ ਕੋ ਬਪੁ ਧਰਾ। ਧਰਾ ਪ੍ਰਚੁਰ ਇਹ ਜਗ ਮੋ ਕਰਾ।
ਅਮਰਦਾਸ ਪੁਨ ਨਾਮ ਕਹਾਯੋ। ਜਨ ਦੀਪਕ ਤੇ ਦੀਪ ਜਗਾਯੋ,
ਜਬ ਬਰਦਾਨ ਸਮਯ ਵਹੁ ਆਵਾ, ਰਾਮਦਾਸ ਤਬ ਗੁਰ ਕਹਾਵਾ।
ਤਿਹ ਬਰਦਾਨ ਪੁਰਾਤਨ ਦੀਯਾ। ਅਮਰਦਾਸ ਸੁਰ ਪੁਰਿ ਮਗੁ ਲਿਯ।।
ਸ੍ਰੀ ਨਾਨਕ ਅੰਗਦਿ ਕਹਿ ਮਾਨ, ਅਮਰਦਾਸ ਅੰਗਦ ਪਹਿਚਾਨਾ।

ਅਮਰਦਾਸ ਰਾਮਦਾਸ ਕਹਾਯੋ, ਸਾਧਨਿ ਲਖ ਮੂੜ ਨਹਿ ਪਾਯੋ,
ਭਿੰਨ ਭਿੰਨ ਸਭ ਹੂੰ ਕਰ ਜਾਨਾ। ਏਕ ਰੂਪ ਕਿਨ ਹੂੰ ਪਹਿਚਾਨਾ।
ਜਿਨ ਜਾਨਾ ਤਿਨ ਹੀ ਸਿਧਿ ਪਾਈ। ਬਿਨ ਸਮਝੇ ਸਿਧਿ ਹਾਥ ਨ ਆਈ।
ਰਾਮਦਾਸ ਹਰਿ ਸੋਂ ਮਿਲਿ ਗਯੇ। ਗੁਰਤਾ ਦੇਤ ਅਰਜਨਹਿ ਭਯੇ,
ਜਬ ਅਰਜਨ ਪ੍ਰਭੁ ਲੋਕ ਸਿਧਾਏ। ਹਰਿ ਗੋਬਿੰਦ ਤਿਨਾਂ ਠਹਿਰਾਏ।
ਹਰ ਗੋਵਿੰਦ ਪ੍ਰਭ ਲੋਕ ਸਿਧਾਰੇ। ਹਰੀ ਰਾਸਤਿਹਨਾ ਬੈਠਾਰੇ।
ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ। ਤਿਨ ਤੇ ਤੰਗ ਬਹਾਦਰ ਭਏ।
ਤਿਲਕ ਜੰਞੂ ਰਾਖਾ ਪ੍ਰਭ ਤਾਕਾ, ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ। ਸੀਸ ਦਿਯਾ ਪਰ ਸੀ ਨ ਉਚਰੀ।
ਧਰਮ ਹੇਤ ਸਾਕਾ ਜਿਨਿ ਕਿਯਾ। ਸੀਸ ਦਿਯਾ ਪਰ ਸਿਰਰੁ ਨਾ ਦਿਯਾ।
ਨਾਟਕ ਚੇਟਕ ਕਿਯੇ ਕੁ ਕਾਜਾ, ਪ੍ਰਭ ਲੋਗਨ ਕਹ ਆਵਤ ਲਾਜਾ।"

ਇਕਾਈ ਅਤੇ ਏਕਤਾ ਬਾਰੇ ਇਹ ਤੱਕ ਜਿਹੜਾ ਸਿੱਖਾਂ ਦੇ ਹਿਰਦਿਆਂ ਵਿਚ ਇਸ ਸ਼ਿੱਦਤ ਨਾਲ ਰਮ ਗਿਆ ਸੀ ਕਿ ਪ੍ਰਸਿਧ ਮੁਸਲਮਾਨ ਇਤਿਹਾਸਕਾਰ ਨੇ ਆਪਣੀ ਪੁਸਤਕ ਦਬਿਸਤਾਨ-ਏ-ਮਜ਼ਾਹਬ ਵਿਚ ਇਸ ਤਰ੍ਹਾਂ ਇਹਦਾ ਜ਼ਿਕਰ ਕੀਤਾ ਹੈ :

"ਸਿਖ ਕਹਿੰਦੇ ਹਨ ਕਿ ਨਾਨਕ ਨੇ ਆਪਣਾ ਸਰੀਰ ਤਿਆਗਿਆ, ਤਾਂ ਉਹ ਗੁਰੂ ਅੰਗਦ ਵਿਚ ਲੀਨ ਹੋ ਗਏ, ਜੋ ਉਨ੍ਹਾਂ ਦਾ ਬਹੁਤ ਹੀ ਸ਼ਰਧਾਵਾਨ ਸਿਖ ਸੀ। ਗੁਰੂ ਅੰਗਦ ਹੀ ਨਾਨਕ ਆਪ ਹੈ। ਉਸ ਤੋਂ ਮਗਰੋਂ, ਜੋਤੀ ਜੋਤ ਸਮਾਉਣ ਦੇ ਸਮੇਂ, ਗੁਰੂ ਅੰਗਦ ਅਮਰਦਾਸ ਦੇ ਸਰੀਰ ਵਿਚ ਲੀਨ ਹੋ ਗਏ। ਉਸੇ ਜੁਗਤੀ ਨਾਲ ਉਹ ਰਾਮਦਾਸ ਦੇ ਸਰੀਰ ਵਿਚ ਲੀਨ ਹੋਏ ਅਤੇ ਇਵੇਂ ਰਾਮਦਾਸ ਅਰਜਨ ਨਾਲ ਇਕ ਮਿਕ ਹੋ ਗਏ।...ਉਹ ਕਹਿੰਦੇ ਹਨ ਕਿ ਜੋ ਕੋਈ ਵੀ ਗੁਰੂ ਅਰਜਨ ਦੇਵ ਨੂੰ ਬਾਬਾ ਨਾਨਕ ਕਰਕੇ ਨਹੀਂ ਮੰਨਦਾ, ਉਹ ਨਾਸਤਕ ਬਣ ਜਾਂਦਾ ਹੈ..." ਇਹ ਪੁਸਤਕ ਗੁਰੂ ਨਾਨਕ ਦੇਵ ਤੋਂ ਲਗ ਭਗ ਇਕ ਸਦੀ ਮਗਰੋਂ ਲਿਖੀ ਗਈ।

ਇਸ ਸਪਿਰਿਟ ਦੀ ਇਕਾਈ ਅਤੇ ਏਕਤਾ ਬਾਰੇ ਅਗੋਂ ਫੇਰ ਵਿਚਾਰ ਦੀ ਏਕਤਾ ਵਿਚ ਸਿਖ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਦੇ ਆਧਾਰ ਤੇ ਵਿਆਖਿਆ ਕੀਤੀ ਜਾ ਸਕਦੀ ਹੈ। ਗੁਰੂ ਨਾਨਕ ਦੇਵ ਇਸ ਧਰਤੀ ਨੂੰ ਧਰਮਸ਼ਾਲ ਸਮਝਦੇ ਸਨ, ਜਿਸ ਵਿਚ ਸਿਖ ਨੇ ਧਰਮ ਦੇ ਕਾਰਜ ਕਰਨੇ ਹਨ। ਧਰਮ ਉਹ ਬੁਨਿਆਦ ਹੈ ਜਿਸਦੇ ਉਤੇ ਅਧਿਆਤਮਕ ਉਚਤਾ ਪ੍ਰਾਪਤ ਕੀਤੀ ਜਾ ਸਕਦੀ ਹੈ।

ਗੁਰੂ ਨਾਨਕ ਦੇਵ ਦਾ ਫੁਰਮਾਨ ਹੈ :

ਏਕੋ ਧਰਮੁ ਦ੍ਰਿੜੈ ਸਚੁ ਕੋਈ। (ਬਸੰਤ ਮ: ੧, ਪੰਨਾ 1188)

ਏਦਾਂ ਗੁਰਦੇਵ ਨੇ ਧਰਮ ਤੇ ਸਚ ਨੂੰ ਇਕਮਿਕ ਦਸਿਆ ਹੈ। ਇਹੋ ਵਿਚਾਰ ਗੁਰੂ ਅਰਜਨ ਦੇਵ ਨੇ ਦਿਤਾ ਜਦੋਂ ਉਨਾਂ ਨੇ ਫੁਰਮਾਇਆ :

ਕੂੜਹੁ ਕਰੇ ਵਿਣਾਸੁ ਧਰਮੇ ਵਗੀਐ। (ਵਾਰ ਗੂਜਰੀ ਮ 5 ਪੰਨਾ 518)

ਉਨਾਂ ਦਾ ਇਹ ਵੀ ਕਥਨ ਹੈ :

ਨਹ ਬਿਲੰਬ ਧਰਮ ਬਿਲੰਬ ਪਾਪੰ।

(ਸਹਿਸਕ੍ਰਿਤੀ ਸਲੋਕ ਮ: 5, ਪੰਨਾ 1354)

ਗੁਰੂ ਗੋਬਿੰਦ ਸਿੰਘ ਨੇ ਸਪਸ਼ਟ ਤੌਰ ਤੇ ਕਿਹਾ ਹੈ ਕਿ ਉਨ੍ਹਾਂ ਨੂੰ ਪ੍ਰਭੂ ਨੇ ਧਰਮ ਦੇ ਪ੍ਰਸਾਰ ਲਈ ਭੇਜਿਆ ਹੈ। ਉਹ ਲਿਖਦੇ ਹਨ :

ਹਮ ਇਹ ਕਾਜ ਜਗਤ ਮੋ ਆਏ।<br>
ਧਰਮ ਹੇਤ ਗੁਰਦੇਵ ਪਠਾਏ।<br>
ਜਹਾਂ ਤਹਾਂ ਤੁਮ ਧਰਮ ਬਿਥਾਰੋ,<br>
ਦੁਸਟ ਦੋਖੀਅਨ ਪਕਰ ਪਛਾਰੋ।<br>
ਯਹੈ ਕਾਜ ਧਰਾ ਹਮ ਜਨਮੰ।<br>
ਸਮਝ ਲੇਹੁ ਸਾਧੂ ਮੰਨ ਮਨਮੰ।<br>
ਧਰਮ ਚਲਾਵਨ ਸੰਤ ਉਬਾਰਨ,<br>
ਦੁਸਟ ਸਭਨ ਕੋ ਮੂਲ ਉਪਾਰਨ।

(ਬਚਿਤਰ ਨਾਟਕ, ਅਪਨੀ ਕਥਾ ਅਧਿਆਇ ਛੇਵਾਂ)

ਦਸਵੇਂ ਸਤਿਗੁਰੂ ਦੇ ਇਹ ਸ਼ਬਦ ਇਸ ਗਲ ਦਾ ਸਬੂਤ ਹਨ ਕਿ ਉਨਾਂ ਦਾ ਸਾਰਾ ਸੰਘਰਸ਼ ਕੇਵਲ ਧਰਮ ਦੇ ਪ੍ਰਸਾਰ ਲਈ ਹੀ ਸੀ। ਅਕਾਲ ਪੁਰਖ ਜਿਸਨੂੰ ਮਨ ਅਤੇ ਬਨ੍ਹ ਕਰਕੇ ਉਨ੍ਹਾਂ ਨੇ ਪੂਜਿਆ, ਉਨਾਂ ਕੋਲ ਦੁਸ਼ਟਾਂ ਨੂੰ ਸੰਘਾਰਨ ਲਈ ਇਕ ਮਾਰੂ ਸ਼ਸਤਰ ਦੇ ਰੂਪ ਵਿਚ ਪ੍ਰਗਟ ਹੋਇਆ। ਉਨ੍ਹਾਂ ਨੇ ਤਲਵਾਰ ਨੂੰ ਸਰਬ ਸ਼ਕਤੀਮਾਨ ਪ੍ਰਭੂ ਦਾ ਇਕ ਪ੍ਰਤੀਕ ਮੰਨ ਕੇ, ਬੜੇ ਸਤਿਕਾਰ ਨਾਲ ਇਸ ਦੇ ਅਗੇ ਸਿਰ ਨਿਵਾ ਦਿਤਾ। ਤਲਵਾਰ ਨੀਵਿਆਂ ਤੇ ਨਿਤਾਣਿਆਂ ਦੀ ਰੱਖਿਆ ਅਤੇ ਦੁਸ਼ਟਾਂ ਦੇ ਸੰਘਾਰ ਲਈ ਹੀ ਬਣੀ ਹੈ। ਉਨ੍ਹਾਂ ਦੀ ਔਰੰਗਜ਼ੇਬ ਨੂੰ ਲਿਖੀ ਗਈ ਚਿਠੀ 'ਜ਼ਫ਼ਰਨਾਮਾ' ਵਿਚ ਲਿਖਿਆ ਹੈ :

'ਚੂ ਕਾਰ ਅਜ਼ ਹਮਾ ਹੀਲ ਤੇ ਦਰ ਗੁਜ਼ਸ਼ਤ<br>
ਹਲਾਲ ਅਸਤ ਬੁ ਹਦਨ ਬ ਸਮਸ਼ੀਰ ਦਸਤ ''।

(ਜਦੋਂ ਹੋਰ ਸਾਰੇ ਹੀਲੇ ਅਸਫ਼ਲ ਹੋ ਜਾਣ : ਹਥ ਵਿਚ ਤਲਵਾਰ ਚੁਕਣੀ ਹਲਾਲ ਹੈ।

ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਜਿਸਦਾ ਭਾਵ ਇਹ ਹੈ ਕਿ ਉਹ ਦੀਨ ਅਤੇ ਦੁਨੀਆਂ ਦੋਹਾਂ ਦੇ ਸ਼ਾਹ ਸਨ। ਇਹ ਤਲਵਾਰਾਂ ਉਨ੍ਹਾਂ ਦਾ ਸਪੁੱਤਰ ਤੇਗ ਬਹਾਦਰ ਜੀ ਰਾਹੀਂ : ਉਨ੍ਹਾਂ ਦੇ ਪੋਤੇ, ਗੁਰੂ ਗੋਬਿੰਦ ਸਿੰਘ ਕੋਲ ਪੁਜੀਆਂ। ਇਹ ਦੋਵੇਂ ਤਲਵਾਰਾਂ ਧਰਮਾਂ ਦੇ ਦੋਹਾਂ ਸਿਰਿਆਂ ਤੋਂ ਉਘੜ ਆਈਆਂ। ਗੁਰੂ ਨਾਨਕ ਦਾ ਅਤੇ ਉਨ੍ਹਾਂ ਦੇ ਪਹਿਲੇ ਚਾਰ ਉਤਰਾਧਿਕਾਰੀਆਂ ਕੋਲ ਪੀਰੀ ਦੀ ਤਲਵਾਰ ਤਾਂ ਪ੍ਰਤੱਖ

ਸੀ, ਪਰ ਮੀਰੀ ਦੀ ਤਲਵਾਰ ਜਿਹੜੀਆਂ ਪਹਿਲੇ ਗੁਰੂ ਸਾਹਿਬਾਨ ਕੋਲ ਗੁਪਤ ਰੂਪ ਵਿਚ ਸੀ, ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਦੀ ਸ਼ਹੀਦੀ ਤੋਂ ਮਗਰੋਂ ਪ੍ਰਗਟ ਹੋ ਗਈ ਅਤੇ ਖ਼ਾਲਸੇ ਦੇ ਜਨਮ ਨਾਲ ਦੁਧਾਰੀ ਬਣ ਕੇ ਖੰਡੇ ਦਾ ਰੂਪ ਧਾਰਨ ਕਰ ਗਈ। ਗੁਰੂ ਨਾਨਕ ਦੀ ਸਤ ਸੰਗਤ ਵਿਚ ਖ਼ਾਲਸਾ ਲੁਪਤ ਸੀ, ਉਹਦੀ ਬਹਾਦਰੀ ਅਤੇ ਸੂਰਬੀਰਤਾ ਗੁਰੂ ਅਰਜਨ ਦੇਵ ਦੇ ਗ਼ਰੀਬੀ-ਗਦਾ ਅਤੇ ਨਿਮ੍ਰਤਾ ਦੇ ਖੰਡੇ ਵਿਚ ਵਿਦਮਾਨ ਸੀ (ਸੋਰਠਿ ਮ. 5 ਪੰਨਾ 628), ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਸੀ : "ਜਾ ਤੁਧੁ ਭਾਵੈ ਤੇਗ ਵਗਾਵਹਿ ਲਿਹ ਮੁੰਡੀ ਕਟਿ ਜਾਣੀ ਹੈ" (ਵਾਰ ਮਾਝ ਮ: ੧ ਪੰਨਾ 145)। ਧਰਮ ਦੀ ਉਹ ਖੜਗ ਗੁਰੂ ਹਰਿਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਦੇ ਕਰ ਕਮਲਾਂ ਵਿਚ ਦਿੱਤੀ ਗਈ। ਸਿਖ ਵਿਚਾਰ-ਧਾਰਾ ਤੋਂ ਅਣਜਾਣ ਹੁੰਦਿਆਂ ਆਧੁਨਿਕ ਇਤਿਹਾਸਕਾਰਾਂ ਅਤੇ ਵਿਦਵਾਨਾਂ ਨੇ ਸਿਖ ਗੁਰੂ ਸਾਹਿਬਾਨ ਅਤੇ ਖਾਲਸੇ ਵਲੋਂ ਕੀਤੀ ਗਈ ਤਲਵਾਰ ਦੀ ਵਰਤੋਂ ਦੇ ਸੰਕੇਤ ਨੂੰ ਗ਼ਲਤ ਸਮਝਿਆ ਹੈ।

ਗੁਰੂ ਹਰਿਗੋਬਿੰਦ ਸਾਹਿਬ ਬਾਰੇ ਭਾਈ ਗੁਰਦਾਸ ਨੇ ਇਹ ਲਿਖਿਆ ਹੈ :

ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ। (ਵਾਰ ਪਹਿਲੀ) ਭਾਈ ਗੁਰਦਾਸ ਸਿੰਘ, ਜੋ ਗੁਰੂ ਗੋਬਿੰਦ ਸਿੰਘ ਦਾ ਸਮਕਾਲੀ ਕਵੀ ਸੀ, ਉਸਨੂੰ ਦਸਮ ਗੁਰੂ ਬਾਰੇ ਇਹ ਲਿਖਿਆ ਹੈ :

ਵਹ ਪ੍ਰਗਟਓ ਮਰਦ ਅਗੰਮੜਾ ਵਰਿਆਮ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ। (ਵਾਰ ਇਕਤਾਲੀਵੀਂ)

ਇਹੋ ਜਿਹੀਆਂ ਪਵਿਤਰ ਹਸਤੀਆਂ ਪਵਿਤਰਤਾ ਅਤੇ ਪਰਉਪਕਾਰਤਾ ਦੇ ਮਾਰਗ ਤੋਂ ਪਰ੍ਹੇ ਕਿਵੇਂ ਸਮਝੀਆਂ ਜਾ ਸਕਦੀਆਂ ਸਨ ? ਕਬੀਰ ਦਾ ਇਕ ਸਲੋਕ ਗੁਰੂ ਨਾਨਕ ਦੇਵ ਦੀ ਵਿਚਾਰ-ਧਾਰਾ ਦਾ ਸਾਰ ਏਦਾਂ ਪ੍ਰਗਟ ਕਰਦਾ ਹੈ :

ਹਾਥ ਪਾਉ ਕਰ ਕਾਮ ਸਭ ਚੀਤ ਨਿਰੰਜਨ ਨਾਲ"

(ਸਲੋਕ ਕਬੀਰ, ਪੰਨਾ 1376)

ਗੁਰੂ ਗੋਬਿੰਦ ਸਿੰਘ ਜੀ ਦਾ ਹੇਠਲਾ ਵਿਚਾਰ ਉਪਰੋਕਤ ਵਿਚਾਰ ਨਾਲ ਮਿਲਦਾ ਜੁਲਦਾ ਹੈ :

ਧੰਨ ਜੀਓ ਤਹਿ ਜੋ ਜਗ ਮੈਂ ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ,
ਦੇਹ ਅਨਿਤ ਨ ਨਿਤ ਰਹੇ ਜਸ ਨਾਵ ਚੜ੍ਹੈ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਏ ਇਹੈ ਤਨ ਬੁਧਸੁ ਦੀਪਕ ਜਿਉਂ ਉਆਰੈ।
ਗਿਆਨੇ ਦੀ ਬਦਨੀ ਮਨੋ ਹਾਥ ਲੈ ਕਾਤੁਰਤਾ ਕੁਤਵਾਰ ਬੁਹਾਰੈ।

ਗੁਰੂ ਨਾਨਕ ਦੇਵ ਦਾ ਧਰਮ ਪਿਆਰ-ਪ੍ਰੇਮ ਦਾ ਧਰਮ ਹੈ। ਗੁਰੂ ਜੀ ਦਾ ਕਥਨ ਹੈ :

ਫਕੜ ਜਾਤੀ ਫਕੜ ਨਾਉ।
ਸਭਨਾ ਜੀਆ ਇਕਾ ਛਾਉ।

(ਵਾਰ ਸਿਰੀ ਰਾਗੁ ਮ: 5, ਸਲੋਕ ਮ: 1, ਪੰਨਾ 831)

ਗੁਰੂ ਜੀ ਦਾ ਸਰਬ ਸੰਸਾਰਕ ਭਰਾਤਰੀ ਭਾਵ ਵਿਚ ਡੂੰਘਾ ਵਿਸ਼ਵਾਸ਼ ਸੀ। ਪਿਆਰ ਇਕ ਰੱਬੀ ਗੁਣ ਹੈ ਅਤੇ ਪਿਆਰ ਨਾਲ ਰਬ ਦੀ ਨੇੜਤਾ ਪ੍ਰਤੀਤ ਹੁੰਦੀ ਹੈ।

ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ :

ਜਗਤੁ ਜਲੰਦਾ ਰਖਿਲੈ ਅਪਣੀ ਕਿਰਪਾ ਧਾਰਿ।
ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ।

(ਵਾਰ ਬਿਲਾਵਲੁ ਮ. 5 ਸਲੋਕ ਮ: 3, ਪੰਨਾ 853)

ਗੁਰੂ ਜੀ ਨੇ ਆਪਣਾ ਧਿਆਨ ਸਾਰੀ ਮਨੁੱਖਤਾ ਉਤੇ ਕੇਂਦਰਿਤ ਕੀਤਾ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

ਸਭ ਕਉ ਮੀਤ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ

(ਧਨਾਸਰੀ ਮ: 5, ਪੰਨਾ 671)

ਗੁਰੂ ਗੋਬਿੰਦ ਸਿੰਘ ਜੀ ਦਾ ਇਸੇ ਸਬੰਧ ਵਿਚ ਫੁਰਮਾਨ ਹੈ :

"ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ..
ਏਕੈ ਨੈਕ ਏਕੈ ਕਾਨ ਹੈਕੇ ਦਾ ਏਕੇ ਬਾਨ
ਖਾਨ, ਬਾਦ, ਆਤਸ਼ਓ ਆਬ ਕੋ ਰਲਾਉ ਹੈ।

(ਅਕਾਲ ਉਸਤਤਿ)

ਗੁਰੂ ਜੀ ਸਮਾਨਤਾ ਅਤੇ ਭਰਾਤਰੀ ਭਾਵ ਵਿਚ ਪੱਕਾ ਵਿਸ਼ਵਾਸ਼ ਰਖਦੇ ਸਨ। ਸਿਖ ਗੁਰੂ ਸਾਹਿਬਾਨ ਦੇ ਸਿਧਾਂਤਾਂ ਅਤੇ ਬਾਣੀ ਦੇ ਗਿਆਨ ਤੋਂ ਬਿਨਾਂ ਇਤਿਹਾਸਕਾਰਾਂ ਅਤੇ ਵਿਦਵਾਨਾਂ ਨੇ ਉਨ੍ਹਾਂ ਦੇ ਜੀਵਨ ਅਤੇ ਵਿਸ਼ਵਾਸ਼ਾਂ ਨੂੰ ਠੀਕ ਠੀਕ ਨਹੀਂ ਸਮਝ ਸਕੇ। ਗੁਰੂ ਸਾਹਿਬਾਨ ਦੀ ਕੋਈ ਰਾਜਨੀਤਿਕ ਆਕਾਂਖਿਆ ਜਾਂ ਸੰਸਾਰਕ ਲਕਸ਼ ਨਹੀਂ ਸੀ। ਉਹ ਤਾਂ ਕੇਵਲ ਧਾਰਮਕ ਆਗੂ ਸਨ। ਉਨ੍ਹਾਂ ਦੀਆਂ ਸਭ ਕਿਰਿਆਵਾਂ ਦੀ ਬੁਨਿਆਦ ਧਰਮ ਸੀ। ਉਹ ਤਾਂ ਆਮ ਜਨਤਾ ਦੀ ਅਧਿਆਤਮਕ ਪ੍ਰਗਤੀ ਚਾਹੁੰਦੇ ਸਨ ਅਤੇ ਕੋਈ ਵੀ ਲਹਿਰ ਜਿਹੜੀ ਇਸ ਟੀਚੇ ਦੇ ਵਿਰੁਧ ਜਾਂਦੀ ਸੀ, ਉਨ੍ਹਾਂ ਨੂੰ ਪਸੰਦ ਨਹੀਂ ਸੀ। ਜਾਬਰ ਅਤੇ ਪਾਗਲ ਜ਼ਾਲਮ ਜਿਹੜੇ ਬੇਸਹਾਰਾ ਜਨਤਾ ਉਤੇ ਜ਼ੁਲਮ ਢਾਹੁੰਦੇ ਸਨ। ਉਨ੍ਹਾਂ ਉਤੇ ਸੁਯੋਗ ਢੰਗ ਨਾਲ ਧਰਮ ਧਰਮ ਦੀ ਤਲਵਾਰ ਚੁਕਣੀ ਬਣਦੀ ਸੀ। ਗੁਰੂ ਨਾਨਕ ਦੇਵ ਦੇ ਸ਼ਬਦਾਂ ਵਿਚ

ਜੇ ਸਕਤਾ ਸਕਤੇ ਕਉ ਮਾਰੇ ਤਾਂ ਮਨਿ ਰੋਸ ਨ ਹੋਈ।
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।

(ਆਸਾ ਮਹਲਾ 1, ਪੰਨਾ 360)

ਮੈਕਲੋਡ ਤੀਜੇ ਗੁਰੂ, ਗੁਰੂ ਅਮਰਦਾਸ ਤੋਂ ਸਿਖ ਲਹਿਰ ਵਿਚ ਤਬਦੀਲੀ ਆਉਂਦੀ ਵੇਖਦਾ ਹੈ। ਉਹਦੇ ਅਨੁਸਾਰ ਇਹ ਦੋ ਗਲਾਂ ਕਰ ਕੇ ਹੈ। ਪਹਿਲੀ ਸਿੱਖਾਂ ਦੇ ਤੀਰਥ ਬਾਰੇ ਹੈ ਜਿਹੜਾ ਉਨਾਂ ਨੇ ਗੁਰੂ ਨਾਨਕ ਦੇਵ ਦੇ ਵਿਚਾਰ ਦੀ ਉਲੰਘਣਾ ਕਰ ਕੇ ਰਚਿਆ। ਗੁਰੂ ਨਾਨਕ

ਦੇਵ ਨੇ ਕਿਹਾ ਸੀ।

ਤੀਰਥਿ ਨਾਵਣੁ ਜਾਉ ਤੀਰਥ ਨਾਮੁ ਹੈ।

(ਧਨਾਸਰੀ ਮ 1 ਪੰਨਾ 687)

ਸਾਨੂੰ ਇਹ ਗਲ ਦਾ ਪਤਾ ਨਹੀਂ ਲਗਦਾ ਕਿ ਮੈਕਲੋਡ ਨੇ ਕਿਵੇਂ ਇਹ ਸਿੱਟਾ ਕੱਢ ਲਿਆ ਕਿ ਗੁਰੂ ਅਮਰਦਾਸ ਦਾ ਤੀਰਥ ਗੋਇੰਦਵਾਲ ਵਿਚਲਾ ਰਚਿਆ ਤੀਰਥ ਬਾਵਲੀ ਸਾਹਿਬ ਸੀ ਅਤੇ ਪ੍ਰਭੂ ਦਾ ਨਾਮ ਨਹੀਂ ਸੀ ? ਗੁਰੂ ਅਮਰਦਾਸ ਜੀ ਨੇ ਆਪ ਕਿਹਾ ਹੈ :

ਸਚਾ ਤੀਰਥੁ ਜਿਤੁ ਸਤਸਹਿ ਨਾਵਣੁ ਗੁਰਮੁਖਿ ਆਪਿ ਬੁਝਾਏ।
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ।

(ਸੂਹੀ ਮ: 3, ਪੰਨਾ 753)

ਇਸ ਲਈ ਗੁਰੂ ਅਮਰਦਾਸ ਜੀ ਲਈ ਵੀ, ਗੁਰੂ ਨਾਨਕ ਦੇਵ ਜੀ ਵਾਂਗ ਅਸਲੀ ਤੀਰਥ ਗੁਰਸ਼ਬਦ ਜਾਂ ਨਾਮ ਹੈ। ਗੁਰੂ ਸਾਹਿਬਾਨ ਦੀਆਂ ਰਚਨਾਵਾਂ ਵਿਚ ਡੂੰਘਾ, ਜਾਣ ਤੋਂ ਬਿਨਾ, ਬਹੁਤ ਵਿਗਿਆਨ ਕਾਰਜ-ਪ੍ਰਣਾਲੀ ਵਰਤ ਕੇ ਵੀ, ਡਾ. ਮੈਕਲੋਡ ਸਿਖ ਧਰਮ ਦੀ ਅਮਲੀ ਸਪਿਰਿਟ ਨੂੰ ਕਿਵੇਂ ਜਾਣ ਸਕਦਾ ਹੈ ? ਦੂਜੀ ਗਲ ਜਿਹੜੀ ਮੈਕਲੋਡ ਕਹਿੰਦਾ ਹੈ ਉਹ ਹੈ ਕਿ ਜਿਸਦੇ ਸਿਖ ਲਹਿਰ ਵਿਚ ਤਬਦੀਲੀ ਲਿਆਂਦੀ, ਉਹ ਹੈ ਸਿਖ ਸਮਾਜ ਵਿਚ ਜੱਟਾਂ ਦਾ ਆਗਮਨ, ਮੈਕਲੋਡ ਨੂੰ ਪਤਾ ਹੈ ਕਿ ਸਿਖ ਧਰਮ ਜਾਤ ਪਾਤ ਦਾ ਕੱਟੜ ਵਿਰੋਧੀ ਹੈ। ਕਿਸੇ ਵੀ ਗੁਰੂ ਨੂੰ ਕਿਸੇ ਵੀ ਵਰਣ ਨੇ ਖਿੱਚ ਨਹੀਂ ਪਾਈ। ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ :

ਜਾਤਿ ਜਨਮੁ ਪੁਛੀਐ ਸਚ ਘਰੁ ਲੇਹੁ ਬਤਾਇ।
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ।

(ਪ੍ਰਭਾਤੀ ਮ: 1, ਪੰਨਾ 1330)

ਨਿਰਸੰਦੇਹ, ਪਹਿਲੇ ਪੰਜ ਗੁਰੂ ਸਾਹਿਬਾਨ ਉਸ ਇਲਾਕੇ ਵਿਚ ਰਹਿੰਦੇ ਹਨ, ਜਿਥੇ ਜੱਗ ਦੀ ਬਹੁ-ਗਿਣਤੀ ਸੀ, ਪਰ ਗੁਰੂ ਦੇ ਸਿਖ ਨਿਰੇ ਇਸ ਖੇਤਰ ਵਿਚੋਂ ਨਹੀਂ ਸਨ ਆਏ, ਉਹ ਤਾਂ ਬਹੁਤ ਦੂਰ ਦੂਰ ਤਕ ਫੈਲੇ ਹੋਏ ਸਨ, ਨਾ ਕੇਵਲ ਭਾਰਤ ਵਿਚ, ਸਗੋਂ ਬਾਹਰਲੇ ਦੇਸਾਂ ਵਿਚ ਵੀ, ਕਿਉਂਕਿ ਗੁਰੂ ਨਾਨਕ ਦੇਵ ਆਪਣੀਆਂ ਉਦਾਸੀਆਂ ਸਮੇਂ ਬਹੁਤ ਦੂਰ ਦੂਰ ਤਕ ਗਏ ਸਨ। ਮੈਕਲੋਡ ਨੇ ਬੜੀ ਚਤੁਰਤਾ ਨਾਲ ਖ਼ਤਰੀ ਸਭਿਆਚਾਰ ਅਤੇ ਜਾਨ ਸਭਿਆਚਾਰ ਦੇ ਵਿਸ਼ੇ ਬਾਰੇ ਬੜੀ ਹੇਰਾ ਫੇਰੀ ਵਾਲੀ ਗਲ ਕੀਤੀ ਹੈ, ਜਿਸਦਾ ਸਿਖ ਲਹਿਰ ਦੇ ਵਿਕਾਸ ਨਾਲ ਕੋਈ ਸਬੰਧ ਨਹੀਂ। ਸਭ ਸਿਖ ਗੁਰੂ ਸਾਹਿਬ ਦੇ ਇਕ ਇਸ਼ਾਰੇ ਉਤੇ ਹਰ ਕੁਰਬਾਨੀ ਦੇਣ ਨੂੰ ਤਿਆਰ ਸਨ, ਭਾਵੇਂ ਉਹ ਖਤਰੀ ਸਨ ਜਾਂ ਜੱਟ, ਉਦਾਸੀ ਸਨ ਜਾਂ ਗ੍ਰਿਹਸਤੀ, ਮਰਦ ਸਨ ਜਾਂ ਔਰਤਾਂ, ਗੁਰੂ ਦੀ ਸੇਵਾ, ਸਭ ਪ੍ਰਕਾਰ ਦੇ ਸਿਖਾਂ ਨੂੰ ਪਿਆਰੀ ਹੈ। ਮੈਕਲੂਡ ਦੀ ਇਕ ਕਥਨੀ ਤੱਥਾਂ ਦੀ ਮੁਕੰਮਲ ਗਲਤ ਬਿਆਨੀ ਹੈ : "ਪੰਥ ਵਿਚ ਜੰਗੀ-ਪਸੰਦੀ ਦੇ ਵਾਧੇ ਨੂੰ ਜਟਾਂ ਦੇ ਸਭਿਆਚਾਰਕ ਨਮੂਨੇ ਅਤੇ ਆਰਥਕ ਸਮਸਿਆ ਦੇ ਪ੍ਰਭਾਵ ਕਾਰਨ ਹੀ ਸਮਝਿਆ ਜਾਣਾ ਚਾਹੀਦਾ ਹੈ, ਜਿਸ

ਨਾਲ ਜੰਗ ਯੁੱਧ ਦੀ ਪ੍ਰੇਰਨਾ ਮਿਲੀ।" (ਦੀ ਐਵੋਲੀਊਸ਼ਨ ਆਫ਼ ਸਿਖ ਕਮਿਨੀਟੀ ਪੰਨੇ 12-13) ਸਾਧਾਰਨ ਪਧਰ ਤੇ, ਇਕ ਵਿਅਕਤੀ ਥਿੜਕ ਸਕਦਾ ਹੈ, ਪਰ ਸਮਾਜ ਦੀ ਸਮੁਚੀ ਹੋਣੀ ਵਿਚ, ਜਿਹੜੀ ਸਾਧ ਸੰਗਤ ਦੇ ਰੂਪ ਵਿਚ ਜਾਂ ਲੰਗਰ ਦੇ ਰੂਪ ਵਿਚ ਪ੍ਰਗਟ ਹੋ ਸਕਦੀ ਹੈ, ਇਕ ਸਿਖ ਕੇਵਲ ਇਕ ਸਿਖ ਹੈ ਅਤੇ ਹੋਰ ਕੁਝ ਨਹੀਂ ਅਤੇ ਉਸਦੇ ਕਬਜੇ ਵਾਲੀਆਂ ਸਭ ਚੀਜ਼ਾਂ ਤਨ, ਮਨ ਧਨ - ਗੁਰੂ ਦੀਆਂ ਹਨ।

ਸਿਖ ਸਮਾਜ ਗ੍ਰਿਹਸਤੀਆਂ ਦਾ ਸਮਾਜ ਹੈ। ਇਹ ਸੰਤਾਂ, ਸਿਪਾਹੀਆਂ ਅਤੇ ਵਿਦਵਾਨਾਂ ਦਾ ਸਮਾਜ ਹੈ। ਹਰ ਸਿਖ ਗਿਆਨ, ਕਰਮ ਅਤੇ ਭਗਤੀ ਦਾ ਮਿਲਗੋਭਾ ਹੈ। ਭਗਤੀ ਉਹਨੂੰ ਸੰਤ ਬਣਾਂਦੀ ਹੈ। ਕਰਮ ਇਕ ਸਿਪਾਹੀ ਅਤੇ ਗਿਆਨ ਇਕ ਵਿਦਵਾਨ। ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ ਜਿਹੇ ਤ੍ਰਿ-ਰਤਨ ਉਸਦੇ ਜੀਵਨ-ਮਾਰਗ ਨੂੰ ਰੋਸ਼ਨਾਂਦੇ ਹਨ। ਉਹ ਗੁਰੂ ਸਾਹਿਬਾਨ ਦੀ ਦਸੀ ਰਹਤ ਉਤੇ ਪੂਰਾ ਪੂਰਾ ਪਹਿਰਾ ਦਿੰਦਾ ਹੈ। ਉਹਦੇ ਲਈ ਗੁਰੂ ਗੋਬਿੰਦ ਸਿੰਘ ਅਤੇ ਗੁਰੂ ਨਾਨਕ ਦੇ ਦਸੇ ਧਰਮ ਵਿਚ ਕੋਈ ਭਿੰਨ ਭਦੇ ਨਹੀਂ। ਇਹ ਧਰਮ ਅੰਤਰੀਵ ਆਤਮਾ ਨਾਲ ਸਬੰਧਤ ਹੈ। ਇਸ ਲਿਹਾਜ ਨਾਲ ਇਕ ਸਹਿਜਧਾਰੀ ਅਤੇ ਖ਼ਾਲਸੇ ਵਿਚ ਕੋਈ ਭਿੰਨ ਭੇਦ ਨਹੀਂ। ਖਾਲਸੇ ਦੀ ਬਾਹਰਲੀ ਵਰਦੀ ਉਸਦੀ ਅੰਦਰਲੀ ਰਹਿਤ ਨੂੰ ਪ੍ਰਗਟ ਕਰਦੀ ਹੈ। ਖਾਲਸੇ ਦੇ ਹਥ ਵਿਚ ਧਰਮ ਦੀ ਤਲਵਾਰ ਹੈ ਅਤੇ ਉਹ ਪ੍ਰਭੂ ਦੀ ਸਾਬਤ ਸੂਰਤ ਨੂੰ ਕਾਇਮ ਰਖਦਾ ਹੈ। ਖਾਲਸੇ ਤਾਂ ਸੰਤ-ਸਿਪਾਹੀ ਹਨ ਜਿਹੜੇ ਅਨਿਆਂ ਨਾਲ ਟਕਰ ਲੈਂਦੇ ਅਤੇ ਨੀਵਿਆਂ ਨਿਤਾਣਿਆਂ ਦੀ ਰਖਿਆ ਕਰਦੇ ਹੋਏ ਧਰਮ ਦੀ ਖਾਤਰ ਜੀਉਂਦੇ ਅਤੇ ਲੜਦੇ ਹਨ।

**ਆਦਿ ਗ੍ਰੰਥ ਵਾਲਾ ਧਰਮ ਹੀ ਗੁਰੂ ਗੋਬਿੰਦ ਸਿੰਘ ਦਾ ਧਰਮ ਹੈ :**

ਇਸ ਤੱਥ ਨੂੰ ਪ੍ਰਗਟਾਣ ਲਈ ਅਸੀਂ ਹੇਠਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਬੁਨਿਆਦੀ ਵਿਚਾਰਾਂ ਦੀ ਸਮਾਨਤਾ ਗੁਰੂ ਗੋਬਿੰਦ ਸਿੰਘ ਦੀ ਬਾਣੀ ਨਾਲ ਪ੍ਰਗਟ ਕਰਦੇ ਹਾਂ :

(ੳ) ਪਾਰਬ੍ਰਹਮ ਪਰਮੇਸ਼ਰ ਬਾਰੇ ਵਿਚਾਰ :

ਪ੍ਰਭੂ ਰੂਪ ਰੰਗ ਰੇਖ ਤੋਂ ਨਿਆਰਾ ਹੈ।

ਅਲਖ ਅਪਾਰ ਅਗੰਮ ਅਗੋਚਰ ਨ ਤਿਸੁ ਕਾਲੁ ਨ ਕਰਮਾ।
ਜਾਤਿ ਅਜਾਤਿ ਅਜੋਨੀ ਸੰਭਉ ਨ ਤਿਸੁ ਭਾਵ ਨਾ ਭਰਮਾ।
ਸਚੇ ਸਚਿਆਰ ਵਿਟਹੁ ਕੁਰਬਾਣੁ।
ਨਾ ਤਿਸੁ ਰੂਪ ਵਰਨ ਨਹੀਂ ਰੇਖਿਆ ਸਾਚੇ ਸਬਦ ਨੀਸਾਣ।
ਨਾ ਤ੍ਰਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ।
ਅਕੁਲ ਨਿਰੰਜਨ ਅਪਰ ਅਪਰੰਪੁਰ ਸਗਲੀ ਜੋਤਿ ਤੁਮਾਰੀ।

(ਸੋਰਠਿ ਮ. 1 ਪੰਨਾ 597)

ਚਕ੍ਰ ਚਿਹਨ ਅਰ ਬਰਣ ਜਾਤਿ ਅਰ ਪਾਤਿ ਨਹਿਨ ਜਿਹ
ਰੂਪ ਰੰਗ ਅਰ ਰੇਖ ਭੇਖ ਕੋਊ ਨ ਸਕਤ ਕਿਹ।

ਅਚਲ ਮੂਰਤ ਅਨਭਵ ਪ੍ਰਕਾਸ ਅਮਿਤੋਜ ਕਹਿਜੈ ।
ਕੋਟ ਇੰਦ੍ਰ ਇੰਦ੍ਰਾਣ ਸਾਹ ਸਾਹਾਣ ਗਣਿਜੈ ।
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਵਣ ਤ੍ਰਿਣ ਕਹਤ ।
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ।

(ਜਾਪੁ ਸਾਹਿਬ)

ਰਾਗ ਰੰਗ ਰੂਪ ਹੈ
ਰੋਗ ਰਾਗ ਰੇਖ ਹੈ ।
ਅਦੋਖ ਅਦਾਗ ਅਦੱਗ ਹੈ,
ਅਭੂਤ ਅਭ੍ਰਮ ਅਭੇਖ ਹੈ ।
ਨ ਤਾਤ ਮਾਤ ਜਾਤ ਹੈ
ਨ ਪਾਤ ਚਿਹਨ ਬਰਨ ਹੈ ।
ਅਦੇਖ ਅਸੇਖ ਭੇਦ ਹੈ
ਸਦੀਵ ਬਿਸਵ ਭਰਨ ਹੈ ।

(ਅਕਾਲ ਉਸਤਤਿ)

(2) ਪ੍ਰਭੂ ਕਰਤਾ ਪੁਰਖ ਹੈ :

ਤੂੰ ਕਰਤਾ ਪੁਰਖ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ।
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ।
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਰੀ ।

(ਵਾਰ ਮਾਝ ਮ: 1, ਪੰਨਾ 138)

ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ
ਪਾਨਿ ਕੇ ਤਰੰਗ ਸਭੈ ਪਾਨਿਹੀ ਕਹਾਹਿਗੇ।
ਤੈਸੇ ਵਿਸ਼ਵ ਰੂਪ ਤੇ ਅਭੂਤ ਭੂਤ ਪ੍ਰਗਟ ਹ੍ਵੈ,
ਤਾਂਤੀ ਤੇ ਉਪਜ ਸਭ ਤਾਂਤੀ ਮੈਂ ਸਮਾਇਗੇ ।

(ਅਕਾਲ ਉਸਤਤਿ)

(3) ਇਕੋ ਦਾਤਾ ਪ੍ਰਭੂ ਆਪ ਹੈ, ਬਾਕੀ ਸਾਰੇ ਉਹਦੇ ਦਰ ਦੇ ਮੰਗਤੇ ਹਨ ।

ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ।
ਦੇਦੇ ਤੋਟਿ ਨਾ ਆਵਈ ਅਗਨਤ ਭਰੇ ਭੰਡਾਰ ।
ਦੈਨਹਾਰੁ ਸਦ ਜੀਵਨਹਾਰਾ । ਮਨ ਮੂਰਖ ਕਿਉ ਤਾਹਿ ਬਿਸਾਰਾ ।

(ਗਉੜੀ ਬਾਵਨ ਅਖਰੀ, ਮ 5, ਪੰਨਾ 257)

ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ।

ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਗਰਾਈਐ।

(ਵਾਰੀ ਵਡਹੰਸ ਮ 5 ਪੰਨਾ 590)

ਦੀਨਨ ਕੀ ਪ੍ਰਤਿਪਾਲ ਕਰੇ ਨਿਤ ਸੰਤ ਉਬਾਰ ਗਨੀਮਨ ਗਾਰੇ।
ਪੱਠ ਪਸੂ ਨਗ ਨਾਗ ਨਰਸਮ ਸਰਬ ਸਮੈ ਸਭ ਕੋ ਪ੍ਰਤਿਪਾਰੈ।
ਪੋਖਤ ਹੈ ਜਲ ਮੈਂ ਥਲ ਮੈਂ ਪਲ ਮੈਂ ਕਲ ਕੇ ਨਹੀ ਕਰਮ ਬਿਚਾਰੈ।
ਦੀਨ ਦਯਾਲ ਦਸਾਨਿਸਿ ਦੋਖਨ ਦੋਖਤ ਹੈ ਪਰ ਦੇਤ ਨ ਹਾਰੇ।

(ਅਕਾਲ ਉਸਤਤਿ)

(4) ਪ੍ਰਭੂ ਦੀ ਕਿਰਪਾ ਬਹੁਤ ਜ਼ਰੂਰੀ ਹੈ।

ਜਾਂ ਆਪਿ ਕ੍ਰਿਪਾਲੁ ਹੋਵੈ ਹਰਿ ਸਵਾਮੀ ਤਾ ਆਪਣਾ ਨਾਉ ਹਰਿ ਆਪ ਜਪਾਵੈ।
ਆਪਿ ਸਤਿਗੁਰੂ ਮੇਲਿ ਸੁਖੁ ਦੇਵੈ ਆਪਣਾ ਸੇਵਕੁ ਆਪਿ ਹਰ ਭਾਵੇ।
ਆਪਣਿਆ ਸੇਵਕਾਂ ਦੀ ਆਪਿ ਪੈਜ ਰਖੈ ਆਪਣਿਆ ਭਗਤਾਂ ਕੀ ਪੈਰੀ ਪਾਵੇ।
ਧਰਮਰਾਇ ਹੈ ਹਰਿ ਕਾ ਕੀਆ ਹਰਿਜਨ ਸੇਵਕ ਨੇੜਿ ਨ ਆਵੈ।

(ਵਾਰ ਬਿਹਾਗੜ ਮ: 5)

ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨ
ਤਿਸਾਹੀ ਜਹਾਨ ਨਿਦਾ ਨ ਚਲੈਂਗੇ।

(ਅਕਾਲ ਉਸਤਤਿ)

(5) ਕੇਵਲ ਗੁਰਦੇਵ ਦੇ ਦਿਤੇ ਨਾਮ ਨਾਲ ਹੀ ਜਨਮ ਮਰਨ ਦੇ ਗੇੜ ਤੋਂ ਬਚਿਆ ਜਾ ਸਕਦਾ ਹੈ :

ਗੁਰ ਪੂਰੇ ਮੇਰੀ ਰਾਖਿ ਲਈ।
ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ।
ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ।
ਕਹੇ ਕਰੇ ਕੋਈ ਬੇਚਾਰਾ ਪ੍ਰਭ ਮੇਰੇ ਨਾ ਬਡ ਪਰਤਾਪੁ।
ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ।
ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ।

(ਬਿਲਾਵਲ ਮ: 5)

ਬਿਨੁ ਹਰਿਨਾਮ ਨ ਬਾਚਨ ਪੈਹੇ।
ਚੌਦਹ ਲੋਕ ਜਾਹਿ ਬਸ ਕੀਨੇ ਤਾ ਕੇ ਕਹਾ ਪਲੈ ਹੈ।
ਰਾਮ ਰਹੀਮ ਉਬਾਰ ਨ ਸਕ ਹੈ ਜਾਕਰ ਨਾਮ ਰਟੈ ਹੈ।
ਬ੍ਰਹਮਾ ਬਿਸਨ ਰੁਦ੍ਰ ਸੂਰਜ ਸਨਿ, ਤੇ ਬਸ ਕਾਲ ਸਬੈ ਹੈਂ।
ਬੇਦ ਪੁਰਾਨ ਕੁਰਾਨ ਸਬੈ ਮਤ ਜਾਕਹ ਨੇਤ ਕਹੈ ਹੈਂ।
ਇੰਦ੍ਰ ਫਨਿੰਦ੍ਰ ਮਨਿੰਦ੍ਰ ਕਲਪ ਬਹੁ, ਸਯਾਵਤ ਪਯਾਨ ਨ ਐਹੈਂ।

ਜਾ ਕਰ ਰੂਪ ਰੰਗ ਨਹਿ ਜਨਿਯਤ, ਸੋ ਕਿਸ ਸੁਯਾਮ ਕਹੈ ਹੈਂ।
ਛੁਟ ਹੁ ਕਾਲ ਜਾਲੀ ਤੇ ਤਾਬ ਹੀ ਤਾਹਿ ਚਰਨ ਲਾਏ ਹੈਂ।

(ਰਾਗ ਦੇਵ ਗੰਧਾਰੀ ਪਾਤਸ਼ਾਹੀ ੧੦)

(6) ਸਭ ਦੇਵੀ ਦੇਵਤੇ ਅਤੇ ਅਵਤਾਰ ਇਕ ਪ੍ਰਭੂ ਦੇ ਸਾਜੇ ਹਨ, ਇਸ ਲਈ ਇਕੋ ਪਾਰਬ੍ਰਹਮ ਪਰਮੇਸ਼ਰ ਦੀ ਭਗਤੀ ਕਰਨੀ ਚਾਹੀਦੀ ਹੈ। ਦੇਵੀ ਦੇਵਤੇ ਵੀ ਪ੍ਰਭੂ ਨੂੰ ਨਾ ਜਾਣਦੇ ਹਨ, ਨ ਵੇਖ ਸਕਦੇ ਹਨ।

(ੳ) ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।
ਪਾਹਣ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।

(ਸੋਰਠਿ ਮ: ੧, ਪੰਨਾ 637)

(ਅ) ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕ ਤਿਲੁ ਨਹੀਂ ਕੀਮਤਿ ਪਾਈ।
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ।
ਦਸ ਅਉਤਾਰ ਰਾਜੇ ਹੋਏ ਵਰਤੇ ਮਹਾਦੇਵ ਅਉਧੂਤਾ,
ਤਿਨ ਭੀ ਅੰਤ ਨਾ ਪਾਇਓ ਤੇਰਾ ਲਾਇਥਕੇ ਬਿਭੂਤਾ।

(ਸੂਹੀ ਮ: 5, ਪੰਨਾ 747)

(ੲ) ਕਾਲ ਪਾਇ ਬ੍ਰਹਮਾ ਬਪੁ ਧਰਾ ਕਾਲ ਪਾਇ ਸਿਵ ਜੂ ਅਵਤਰਾ।
ਕਾਲ ਪਾਇ ਕਰ ਬਿਸਨੁ ਪ੍ਰਕਾਸਾ। ਸਕਲ ਕਾਲ ਦਾ ਕੀਆ ਤਮਾਸਾ।
ਜਵਨ ਕਾਲ ਜੋਗੀ ਸ਼ਿਵ ਕੀਓ। ਬੇਦ ਰਾਜ ਬ੍ਰਹਮਾ ਜੂ ਥੀਓ।
ਜਵਨ ਕਾਲ ਸਭ ਲੋਕ ਸਵਾਰਾ। ਨਮਸਕਾਰ ਹੈ ਤਾਹਿ ਹਮਾਰਾ।

(ਬੇਨਤੀ ਚੌਪਈ ਪਾਤਸ਼ਾਹੀ ੧੦)

(ਸ) ਕੋਈ ਦਿਜੇਸ ਕੋ ਮਾਨਤ ਹੈ ਅਰ ਕੋਊ ਮਹੇਸ ਕੋ ਏਸ ਬਤੈ ਹੈਂ।
ਕੋਈ ਕਹੋ ਬਿਸਨੋ ਬਿਸੁ ਨਾਯਨ ਜਾਂਹਿ ਭਜੇ ਆਪ ਓਘ ਕਟੈ ਹੈ।
ਬਾਰ ਹਜ਼ਾਰ ਬਿਚਾਰ ਅਹੇ ਜੜ ਅੰਤ ਸਮੈ ਸਭ ਹੀ ਤਜ ਜੈ ਹੈ।
ਤਾਂ ਹੀ ਕੋ ਧਯਾਨ ਪ੍ਰਮਾਨ ਗੈਯੈ ਜੋਊ ਥਾਂ ਅਬ ਹੈ ਆ ਆਗੇਊ ਹਵੈ ਹੈ।

(33 ਸਵਯੇ ਪਾਤਸ਼ਾਹੀ ੧੦)

(7) ਸਭ ਕਰਮ ਕਾਂਡ ਫੋਕਟ ਹਨ, ਇਨ੍ਹਾਂ ਦਾ ਕੋਈ ਲਾਭ ਨਹੀਂ।

ਹਰਿ ਬਿਨੁ ਅਵਰ ਕਿਆ ਬਿਰਥੇ।
ਜਪ ਤਪ ਸੰਜਮ ਕਰਮ ਕਮਾਣੇ ਬਿਹਿੰ ਢਰੈ ਮੂਸੇ।
ਬਰਤ ਨੇਮ ਸੰਜਮ ਮਹਿ ਰਹਿਤਾ ਤਿਨ ਕਾ ਆਦ ਨ ਪਾਇਆ।
ਆਗੈ ਚਲਣ ਅਉਰੁ ਹੈ ਭਾਈ ਊਹਾਂ ਕਾਮਿ ਨ ਆਇਆ।
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਅਗੈ ਠਉਰ ਨ ਪਾਵੈ।

ਊਹਾ ਕਾਮਿ ਨਾ ਆਵੈ ਇਹ ਬਿਧਿ ਓਹੁ ਲੋਗ ਨ ਹੀ ਪਤੀਆਵੈ ।
ਚਤੁਰ ਬਦੇ ਮੁਖ ਬਚਨੀ ਉਚਰੈ ਆਗੈ ਮਹੁਲਾ ਨ ਪਾਈਐ ।
ਬੂਝੇ ਨਾਮੇ ਏਕ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ।

(ਗਉੜੀ ਮ: 5)

ਸੋਧ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੇ
ਬੋਧ ਹਾਰੇ ਬੋਧਕ ਪ੍ਰਬੋਧਹਾਰੇ ਜਾਪਸੀ ।
ਘਸਹਾਰੇ ਚੰਦਨ ਲਗਾਇ ਹਾਰੇ ਚੋਆਚਰ ।
ਪੂਜਹਾਰੇ ਪਾਹਨ ਚਢਾਇ ਹਾਰੇ ਲਾਪਸੀ ।
ਗਾਹਿਹਾਰੇ ਗੋਰਨ ਮਨਾਇ ਹਾਰੇ ਮੜ੍ਹੀ ਮਟ,
ਲੀਪਹਾਰੈ ਭੀਤਨ ਲਗਾਇ ਹਾਰੇ ਛਾਪਵੀ ।
ਗਾਇਹਾਰੇ ਗੰਧ੍ਰਬ ਬਜਾਇ ਹਾਰੇ ਕਿੱਕਰ
ਸਭ ਪਹਾਰੇ ਪੰਡਤ ਤਪਤਹਾਰੇ ਤਾਪਵੀ ।

(ਅਕਾਲ ਉਸਤਤਿ)

ਯਗ ਭਇਓ ਜੋ ਮਾਤ ਹਿਤ ਚਿਤ ਕਰ
ਬਹੁ ਬਿਧ ਸਿਲਾ ਪੁਜਾਈ ।
ਪਾਨ ਥਕਿਓ ਪਾਹਨ ਕਹ ਪਰਸਤ
ਕਛੁ ਨਰਸਿਧ ਨ ਆਈ ।
ਅਛਤ ਧੂਪ ਦੀਪ ਅਰਪਤ ਹੈ,
ਪਾਹਨ ਕਛੂ ਨਖੈ ਹੈ ।
ਤਾ ਮੈ ਕਰਾਂ ਸਿਧਾ ਹੈ ਰੇ ਜੜ੍ਹ
ਤੋਹਿ ਕਛੂ ਬ ਦੈ ਹੈ ।
ਜੋ ਜਹਯ ਹੋਤ ਤੌ ਦੇਤ ਕਛੂ ਤੁਹਿ
ਕਰ ਮਨ ਬਚ ਕਰਮ ਬਿਚਾਰ ।
ਕੇਵਲ ਏਕ ਸਰਣ ਸੁਆਮੀ ਬਿਨ
ਸੌ ਨਹਿ ਕਤਹਿ ਉਧਾਰ ।

(ਦੇਵ ਗੰਧਾਰੀ ਪਾਤਸ਼ਾਹੀ)

## ਅਧਿਆਇ ਸੱਤਵਾਂ

# ਸਾਰ

ਜਿਸ ਸਾਂਝੀ ਬਰਾਦਰੀ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ, ਉਹੀ ਬਰਾਦਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਖ਼ਾਲਸਾ ਅਖਵਾਈ। ਨਾਨਕ ਨਿਰੰਕਾਰੀ ਦੀ ਦੀਖਿਆ ਨੀਵੇਂ, ਨਿਹੱਥੇ ਤੇ ਨਿਤਾਣੇ ਭਾਰਤ-ਵਾਸੀਆਂ ਦੀ ਆਤਮਕ, ਸਦਾਚਾਰਕ, ਸਮਾਜਕ ਤੇ ਆਰਥਕ ਉਚਤਾ ਦਾ ਕਾਰਨ ਬਣੀ। ਕਲਗੀਧਰ ਨੇ ਸਿਖ ਜਥੇਬੰਦੀ ਨੂੰ ਆਪਣੇ ਦਾਦੇ ਗੁਰ ਹਰਿਗੋਬਿੰਦ ਸਾਹਿਬ ਵਾਂਗੂ ਜ਼ੁਲਮ ਦੇ ਵਿਰੁਧ ਉਭਾਰਿਆ ਅਤੇ ਰਾਜਨੀਤਕ ਤੌਰ ਤੇ ਵੀ ਇਕ ਅਜਿਤ ਸ਼ਕਤੀ ਬਣਾ ਲਿਆ।

ਸੋਲਵੀਂ ਸਦੀ ਦਾ ਸਮਾਂ ਰਾਜਨੀਤਕ ਭੇੜ ਦਾ ਸਮਾਂ ਸੀ। ਮੁਸਲਮਾਨ ਰਾਜਿਆਂ ਦੇ ਜ਼ੁਲਮ ਹਰ ਨਵੇਂ ਦਿਨ ਵਧ ਰਹੇ ਸਨ। ਅਤਿਅੰਤ, ਜ਼ੁਲਮ ਦੇ ਪੀੜਤ ਤੇ ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜੇ ਬੇਬਸ ਹਿੰਦੂ ਸਦਾਚਾਰਕ ਤੌਰ ਤੇ ਗਿਰ ਰਹੇ ਸਨ। ਬਹੁਤੇ ਤੇ ਧਰਮ ਨੂੰ ਤਿਆਗ ਕੇ ਮੁਸਲਮਾਨੀ ਮਤ ਵਿਚ ਸ਼ਾਮਲ ਹੋ ਰਹੇ ਸਨ। ਇਹੋ ਜਿਹੇ ਸਮੇਂ ਕੋਈ ਮਹਾਨ ਵਿਅਕਤੀ ਹੀ ਹਿੰਦੂ ਧਰਮ ਨੂੰ ਬਚਾ ਸਕਦਾ ਸੀ। ਸਚ ਤੇ ਅਕਲ ਦੋਵੇਂ ਅਲੋਪ ਸਨ ਅਤੇ ਜਿਸ ਕਿਸੇ ਨੇ ਰਾਜਸ਼ਾਹੀ ਵਿਰੁਧ ਪ੍ਰਚਾਰ ਸ਼ੁਰੂ ਕੀਤਾ, ਉਸਨੂੰ ਬੜੀ ਸਖ਼ਤੀ ਨਾਲ ਦਬਾਉਣ ਦੇ ਯਤਨ ਕੀਤੇ ਗਏ।

ਅਕਹਿ ਦੁਖਾਂ ਤੇ ਜ਼ੁਲਮਾਂ ਦਾ ਸ਼ਿਕਾਰ ਹੁੰਦੇ ਹੋਏ ਵੀ ਭਾਰਤ ਦੀ ਭਗਤ-ਆਤਮਾ ਦਿਨੋ ਦਿਨ ਬਲਵਾਨ ਤੇ ਸ਼ਕਤੀਸ਼ਾਲੀ ਹੁੰਦੀ ਗਈ। ਗੁਰੂ ਨਾਨਕ ਦੇਵ ਜੀ ਭਗਤੀ ਲਹਿਰ ਦੇ ਸਿਖਰ ਸਨ ਅਤੇ ਓਹੀ ਜੋਤੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਇਕ ਜੁੱਗ ਪਲਟਾਊ ਮਹਾਨ ਵਿਅਕਤੀ ਹੋ ਕੇ ਪ੍ਰਗਟੀ ਅਤੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਨੂੰ ਇਕ ਨਵਾਂ ਰੂਪ ਪ੍ਰਦਾਨ ਕੀਤਾ। ਸਿਖ ਨੂੰ ਸਿੰਘ ਅਥਵਾ ਸ਼ੇਰ ਬਣਾਇਆ ਅਤੇ ਇਸਨੂੰ ਖ਼ਾਲਸੇ ਦਾ ਨਾਂ ਦਿਤਾ। ਇਹ ਖਾਲਸਾ ਇਕ-ਵਕਤੀ ਪੈਦਾਵਾਰ ਨਹੀਂ ਸੀ, ਇਹ ਸਰਬ ਸਮਿਆਂ ਦੀ ਸਾਂਝੀ ਬਰਾਦਰੀ ਅਤੇ ਆਦਰਸ਼ਕ ਮਨੁੱਖਤਾ ਦਾ ਨਮੂਨਾ ਸੀ। ਦੇਵੀ ਦੇਵਤਿਆਂ ਦੇ ਪੂਜਨਹਾਰੇ ਹਿੰਦੂਆਂ ਅਤੇ ਰਸੂਲ ਨੂੰ ਮੰਨਣ ਵਾਲੇ ਮੋਮਨਾਂ ਨੇ ਇਸ ਸਾਂਝੀ ਜਥੇਬੰਦੀ ਨੂੰ ਹਾਨੀਕਾਰਕ ਸਮਝਦੇ ਹੋਏ ਇਸਨੂੰ ਮਸਲਣ ਅਤੇ ਖ਼ਤਮ ਕਰਨ ਦੇ ਅਨੇਕ ਜਤਨ ਕੀਤੇ ਪਰ ਜਾਗਤ ਜੋਤ ਨੂੰ ਮੰਨਣ ਵਾਲਾ ਖ਼ਾਲਸਾ ਸਦਾ ਹੀ ਵਿਰੋਧੀਆਂ ਨੂੰ ਹਾਰ ਦਿੰਦਾ ਰਿਹਾ। ਇਹ ਉਹੀ ਖ਼ਾਲਸਾ ਸੀ ਜਿਸ ਬਾਬਤ ਦਸਮ ਗੁਰੂ ਨੇ ਆਪ ਫੁਰਮਾਇਆ ਸੀ :

ਜਾਗਤ ਜੋਤ ਜਪੈ ਨਿਸਬਾਸਰ ਏਕ ਬਿਨਾ ਮਨ ਨਨ ਨ ਆਵੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮੱਠ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਕਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮਹਿ ਤਬ ਖਾਲਸ ਤਾਹਿ ਨਖਾਲਸ ਜਾਨੈ।

(ਅਕਾਲ ਉਸਤਤਿ)

ਇਸ ਖ਼ਾਲਸੇ ਅਥਵਾ ਤੀਸਰੇ ਪੰਥ ਬਾਰੇ ਮਕੇ ਮਦੀਨੇ ਦੀ ਗੋਸਟਿ ਵਿਚ ਗੁਰੂ ਨਾਨਕ ਦੇਵ ਦੀ ਕਥਨੀ ਇਉਂ ਹੈ :

ਹਿੰਦੂ ਮੁਸਲਮਾਨ ਕੁਝ ਦਰਗਹਿ ਲੈਣ ਨ ਜਾਇ।
ਫੈਲ ਫਕੜ ਜਹਾਨ ਵਿਚ ਹਿੰਦੂ ਤੁਰਕ ਕਹਾਇ।
ਕਲਜੁਗ ਵਿਚ ਮਨਸੂਖ ਹੈਨ ਦੁਇ ਹਿੰਦੂ ਮੁਸਲਮਾਨ।
ਤੀਜਾ ਦੀਨ ਚਲਾਇਆ ਮਸਕਲ ਥੀਆ ਆਸਾਨ।

(ਗੋਸਟਿ)

II

ਆਪਣੇ 47 ਸਾਲਾਂ ਦੀ ਜੀਵਨ ਵਿਚ ਗੁਰੂ ਗੋਬਿੰਦ ਸਿੰਘ ਨੇ ਉਹ ਕਰ ਵਿਖਾਇਆ, ਜਿਸਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ। ਉਹ ਭਾਰਤ ਵਾਸੀਆਂ ਨੂੰ ਇਕ ਇਕਾਈ ਵਿਚ ਬੰਨਣਾ ਚਾਹੁੰਦੇ ਸਨ ਅਤੇ ਇਕ ਮੁੱਠ ਹੋਣ ਲਈ ਉਨ੍ਹਾਂ ਨੇ ਪਹਾੜੀ ਰਾਜਿਆਂ ਨੂੰ ਕਈ ਵਾਰ ਵੰਗਾਰਿਆ। ਇਕ ਗੁਰੂ ਦੇ ਤੌਰ ਤੇ ਉਹ ਗੁਰੂ ਨਾਨਕ ਦੇਵ ਦੇ ਮਿਸ਼ਨ ਨੂੰ ਪ੍ਰਚਾਰ ਰਹੇ ਸਨ। ਉਨ੍ਹਾਂ ਦੀ ਰਚਨਾ ਵਿਚ ਗੁਰੂ ਨਾਨਕ ਦਾ ਹੀ ਧਰਮ-ਦਰਸ਼ਨ ਮਿਲਦਾ ਹੈ। ਉਨ੍ਹਾਂ ਨੇ ਅਧਿਆਤਮਕ ਤੌਰ ਤੇ ਭੁਖੀਆਂ ਅਨੇਕ ਰੂਹਾਂ ਨੂੰ ਜੀਅਦਾਨ ਦਿੱਤਾ। ਉਨ੍ਹਾਂ ਦੇ ਸਿਖ ਦੂਰ ਦੂਰ ਤਕ ਫੈਲੇ ਹੋਏ ਸਨ। ਕੋਈ ਕਾਬਲ ਤੋਂ ਆ ਰਿਹਾ ਹੈ, ਕੋਈ ਉਜੈਨ ਤੋਂ ਅਤੇ ਕੋਈ ਆਸਾਮ ਤੋਂ। ਉਨਾਂ ਨੇ ਮਸੰਦ-ਪ੍ਰਥਾ ਨੂੰ ਖ਼ਤਮ ਕਰ ਦਿਤਾ ਕਿਉਂਕਿ ਉਹ ਆਪਣੇ ਫਰਜ਼ ਨੂੰ ਨਿਭਾਉਣ ਤੋਂ ਉਕ ਗਏ ਸਨ। ਉਨਾਂ ਦਾ ਸਿਰਜਿਆ ਖ਼ਾਲਸਾ ਉਨਾਂ ਦੀ ਇਕ ਬਹੁਤ ਪਿਆਰੀ ਸੰਸਥਾ ਸੀ ਜਿਸ ਦੇ ਅੰਦਰ ਉਨਾਂ ਨੇ ਉਹ ਰੂਹ ਫੂਕੀ ਕਿ ਉਹ ਸੂਰਬੀਰਤਾ ਅਤੇ ਵਰਿਆਮਤਾ ਦਾ ਨਮੂਨਾ ਬਣ ਗਿਆ। ਇਕ ਇਕ ਸਿਖ ਸਵਾ ਲਖ ਨਾਲ ਲੜਨ ਲਈ ਤਤਪਰ ਸੀ। ਆਪ ਗੁਰਦੇਵ ਇਕ ਅਦੁੱਤੀ ਵਰਿਆਮ ਸਨ, ਅਗੰਮੀ ਮਰਦ ਸਨ, ਏਸੇ ਲਈ ਤਾਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਵਹਿ ਪ੍ਰਗਟਿਓ ਮਰਦ ਅਗੰਮੜਾ, ਵਰਿਆਮ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ-ਚੇਲਾ।

ਆਪ ਉਹ ਨਿਰਗੁਣਵਾਦੀ ਸਨ ਅਤੇ ਉਸ ਪ੍ਰਭੂ ਨੂੰ ਧਿਆਉਂਦੇ ਸਨ ਜੋ ਰੂਪ ਰੰਗ ਅਤੇ

ਰੇਖ ਭੇਖ ਤੋਂ ਨਿਆਰਾ ਹੈ। ਉਨ੍ਹਾਂ ਨੇ ਦੇਵੀ ਦੇਵਤਿਆਂ ਅਤੇ ਅਵਤਾਰਾਂ ਦਾ ਖੰਡਨ ਕੀਤਾ ਕਿਉਂਕਿ ਉਹ ਸਭ ਕਾਲ ਦੀ ਦਾੜ੍ਹ, ਹੇਠਾਂ ਆਉਣ ਵਾਲੇ ਹਨ। ਉਨਾਂ ਦਾ ਕਹਿਣਾ ਹੈ :

ਮੈ ਨ ਗਣੇਸ਼ਹ ਪ੍ਰਿਥਮ ਮਨਾਊਂ।
ਕਿਸ਼ਨ ਬਿਸ਼ਨ ਕਹੂੰ ਨਾ ਧਿਆਊਂ।
ਕਾਨ ਸੁਨੇ ਪਰਿਚਾਨਨ ਤਿਨ ਸੋ।
ਲਿਵ ਲਾਗੀ ਮੋਰੀ ਪਗ ਇਨਸੋਂ।

ਨਾਲ ਹੀ ਇਹ ਵੀ ਕਿਹਾਂ :

ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ।
ਤਿਤਸੋ ਕਾਲ ਖਾਪਾਨ ਤੇ ਕਾਲ ਆਏ।
ਜਿਤੇ ਔਲੀਆ ਅਲੀਆ ਗੌਸ ਹੈਂ ਹੈਂ।
ਸਭੇ ਕਾਲ ਕੀ ਅੰਤ ਦਾੜ੍ਹਾ ਤਲੈ ਹੈਂ।

ਪ੍ਰਭੂ-ਪ੍ਰੇਮ ਨਾਲ ਹੀ ਸੰਸਾਰ ਸਾਗਰ ਤੋਂ ਪਾਰ ਉਤਰਿਆ ਜਾ ਸਕਦਾ ਹੈ :

ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।

ਉਨ੍ਹਾਂ ਨੇ ਆਪਣੇ ਆਪ ਨੂੰ ਅਕਾਲ ਪੁਰਖ ਦਾ ਸੇਵਕ ਦਸਿਆ ਤੇ ਸਪਸ਼ਟ ਕਿਹਾ :

ਜੋ ਮੁਝਕੋ ਪਰਮੇਸਰ ਉਚਰ ਹੈਂ।
ਤੇ ਸਭ ਨਰਕ ਕੁੰਡ ਮੇਂ ਪਰਹੈਂ।
ਮੋਕੋ ਦਾਸ ਤਵਕ ਦਾ ਜਾਣ,
ਯਾ ਮੈਂ ਭੇਦ ਨਾ ਰੰਗ ਪਛਾਨੋ। (ਅਪਨੀ ਕਥਾ)

ਸ਼ਸਤਰਾਂ ਨੇ ਉਨਾਂ ਨੂੰ ਬਹੁਤ ਮਾਨਤਾ ਦਿਤੀ, ਜਿਨਾਂ ਨੂੰ ਉਨਾਂ ਨੇ ਅਕਾਲ ਪੁਰਖ ਦਾ ਪ੍ਰਤੀਕ ਜਾਣਿਆ। ਇਹੋ ਕਾਰਨ ਹੈ ਕਿ ਉਹ ਸ਼ਸਤਰ ਨੂੰ ਨਮਸਕਾਰ ਕਰਦੇ ਹਨ :

1. ਨਮੋ ਖੜਗ ਖੰਡੰ ਕਿਪਣੰ ਕਟਾਰੰ।
2. ਜੈ ਜੈ ਜਗ ਕਾਰਣ ਸ਼੍ਰਿਸਟਿ ਉਪਾਰਣ ਮਮ ਕ੍ਰਿਪਾਰਣ ਜੈ ਤੇਗੰ।

(ਅਪਨੀ ਕਥਾ)

III

ਗੁਰੂ ਜੀ ਆਪ ਇਕ ਉਚ-ਕੋਟੀ ਦੇ ਕਵੀ ਸਨ ਅਤੇ ਕਵੀਆਂ ਅਤੇ ਸਾਹਿਤਕਾਰਾਂ ਦਾ ਪੂਰਾ ਪੂਰਾ ਸਨਮਾਨ ਕਰਦੇ ਸਨ। ਉਨਾਂ ਦੇ ਦਰਬਾਰ ਵਿਚ 52 ਕਵੀ ਸਨ ਜਿਨ੍ਹਾਂ ਕੋਲੋਂ ਉਨਾਂ ਨੇ ਭਾਰਤ ਦੇ ਪੁਰਾਣੇ ਵਿਰਸੇ ਨੂੰ ਸੰਭਾਲਣ ਤੇ ਉਲਥਾਉਣ ਦੀ ਮਹਾਨ ਸੇਵਾ ਲਈ। ਉਨਾਂ ਨੇ ਅਮਲੀ ਇਲਾਹੀ ਬਾਣੀ ਕੇਵਲ ਗੁਰੂ ਗ੍ਰੰਥ ਸਾਹਿਬ ਦੀ ਹੀ ਮੰਨੀ ਅਤੇ ਆਪਣੀ ਬਾਣੀ ਨੂੰ ਇਕ "ਕਾਵਿਕ ਅਭਿਆਸ" ਕਹਿਕੇ ਆਦਿ ਗ੍ਰੰਥ ਵਿਚ ਸ਼ਾਮਲ ਕਰਨ ਤੋ ਇਨਕਾਰ ਕਰ ਦਿਤਾ।

ਜੋਤੀ ਜੋਤ ਸਮਾਉਣ ਸਮੇਂ, ਸੁਖਸੀ ਗੁਰੂ ਦੀ ਪ੍ਰਥਾ ਨੂੰ ਖ਼ਤਮ ਕਰਕੇ ਉਨਾਂ ਨੇ ਗੁਰ-ਗੱਦੀ ਗ੍ਰੰਥ ਸਾਹਿਬ ਨੂੰ ਬਖ਼ਸ਼ੀ। ਉਨਾਂ ਦੀ ਆਪਣੀ ਬਾਣੀ ਬੀਰ-ਰਸ ਨਾਲ ਭਰੀ ਪਈ ਹੈ ਕਿਉਂਕਿ ਇਸ ਬੀਰ-ਰਸ ਨਾਲ ਉਹ ਭਾਰਤ ਦੇ ਆਮ ਲੋਕਾਂ ਵਿਚ ਸਾਹਸ ਅਤੇ ਉਤਸ਼ਾਹ ਭਰ ਕੇ ਜਬਰ ਤੇ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਕਰਨਾ ਚਾਹੁੰਦੇ ਸਨ, ਪਹਿਲੇ ਗੁਰੂ ਸਾਹਿਬਾਨ ਅਤੇ ਭਾਈ ਗੁਰਦਾਸ ਨੇ ਧਾਰਮਕ ਵਾਰਾਂ ਲਿਖੀਆਂ ਸਨ ਜਿਨਾਂ ਵਿਚ ਜਿਗਿਆਸੂ ਨੂੰ ਵਿਸ਼ਿਆ ਵਿਕਾਰਾਂ ਵਿਰੁਧ ਜੂਝਣ ਲਈ ਪ੍ਰੇਰਿਆ ਗਿਆ ਹੈ। ਪਰ ਗੁਰੂ ਗੋਬਿੰਦ ਸਿੰਘ ਜੀ ਦੀ ਰਚੀ 'ਚੰਡੀ ਦੀ ਵਾਰ' ਜਾਂ 'ਦੁਰਗਾ ਦੀ ਵਾਰ' ਸਾਰੰਕ ਰਣ ਭੂਮੀ ਵਿਚ ਜੋਧਿਆਂ ਨੂੰ ਨਿਤਰਣ ਲਈ ਉਤਸ਼ਾਹ ਦਿੰਦੀ ਹੈ। ਇਸ ਵਾਰ ਦਾ ਪਾਠ ਕਰਕੇ ਸਿੰਘ ਸੂਰਮੇ ਲੜਾਈਆਂ ਵਿਚ ਜਿਤ ਪ੍ਰਾਪਤ ਕਰਦੇ ਰਹੇ ਸਨ।

ਚੰਡੀ ਦੀ ਵਾਰ ਵਿਚੋਂ ਕੁਝ ਪਉੜੀਆਂ ਅਸੀ ਹੇਠਾਂ ਦਿੰਦੇ ਹਾਂ :

ਅਗਣਤ ਘੁਰੇ ਨਗਾਰਾ ਦਲਾਂ ਭਿੜੰਦਿਆਂ।
ਪਾਏ ਮਹਖੁਲ ਭਾਰੇ ਦੇਵਾਂ ਦਾਨਵਾਂ।
ਵਾਹਨ ਫੱਟ ਕਰਾਜੇ ਰਾਕਸਿ ਰੋਹਲੇ।
ਜਾਪਣ ਤੇਗੀਆਰੇ ਮਿਆਨੋ ਧੂਹੀਆਂ।
ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚ
ਦੇਵੀ ਆਪ ਸਵਾਰੇ ਪਬ ਜਏ ਹਣੇ।
ਕਦੇ ਨਾ ਆਖਨ ਹਾਰੇ ਧਾਵਨ ਸਾਹਮਣੇ।
ਦੁਰਗਾ ਸਭ ਸੰਘਾਰੇ ਰਾਕਸਿ ਖੜਗ ਲੈ ॥15॥
ਉਮਲ ਲੈਥੇ ਜੋਧੇ ਮਾਰੂ ਬੱਜਿਆ।
ਬੱਦਲ ਜਿਉਂ ਮਹਿਖਾਸਰੁ ਰਣ ਵਿਚ ਗੱਜਿਆ।
ਇੰਦ੍ਰ ਜੇਹਾ ਜੋਧਾ ਮੈਥੋ ਭਜਿਆ।
ਕਉਣ ਵਿਚਾਰੀ ਦੁਰਗਾ ਜਿਨ ਰਣ ਸੱਜਿਆ ॥16॥
ਵੱਜੇ ਢੋਲ ਨਗਾਰੇ ਦਲਾਂ ਮੁਕਾਬਲਾ,
ਤੀਰ ਫਿਰੈ ਰੈਬਾਰੇ ਆਹਮੋ ਸਾਹਮਣੇ।
ਅਗਣਤ ਬੀਰ ਸੰਘਾਰੇ ਲਗਦੀ ਕੈਬਰੀਂ।
ਡਿੱਗੇ ਜਾਣ ਮੁਨਾਰੇ ਮਾਰੇ ਜੁ ਦੇ।
ਖੁਲ ਵਾਲੀ ਦੈਂਤ ਅਹਾੜੇ ਸਭੇ ਸੂਰਮੇ।
ਸੁੱਤੇ ਜਾਣ ਜਟਾਲੇ ਪਗਾਂ ਖਾਇ ਕੈ ॥17॥

ਦੁਰਗਾਦੀ ਸੂਰਮਤ ਪ੍ਰਗਟਾ ਕੇ ਭਾਰਤ ਦੇ ਨਾਰੀਤਵ ਦੀ ਸੂਰਬੀਰਤਾ ਵੀ ਵੰਗਾਰਨ ਦਾ ਇਕ ਜਤਨ ਕੀਤਾ ਗਿਆ ਹੈ। ਨਾਲ ਹੀ ਦੇਵਾਂ ਅਤੇ ਦੈਤਾਂ ਦੀ ਲੜਾਈ ਨੇਕੀ ਤੇ ਬਦੀ ਦੀ

ਸਰਬ-ਸੰਸਾਰਕ ਜੰਗ ਦਾ ਪ੍ਰਤੀਕ ਹੈ ਜਿਸ ਵਿਚ ਅੰਤ ਵਿਜੈ ਨੇਕੀ ਦੀ ਹੁੰਦੀ ਹੈ।

ਦਸਮ ਗ੍ਰੰਥ ਦੀ ਬਾਣੀ ਸਬੰਧੀ ਵਾਦ ਵਿਵਾਦ ਭਾਈ ਮਨੀ ਸਿੰਘ ਦੀ ਬੀੜ ਬਝਣ ਤੋਂ ਛੇਤੀ ਹੀ ਮਗਰੋਂ ਸ਼ੁਰੂ ਹੋ ਗਿਆ ਸੀ। ਦਮਦਮਾ ਸਾਹਿਬ ਦੇ ਸਿਖ ਵਿਦਵਾਨਾਂ ਨੇ ਚਰਿਤਰੋਪਾਖਯਾਨ ਅਤੇ ਇਕਾਇਤਾਂ ਨੂੰ ਗੁਰ ਗੋਬਿੰਦ ਸਿੰਘ ਦੀ ਰਚਨਾ ਨਹੀਂ ਮੰਨਿਆ। ਆਧੁਨਿਕ ਕਾਲ ਵਿਦਵਾਨਾਂ ਨੇ ਵੀ ਕੁਝ ਰਚਨਾਵਾਂ ਬਾਰੇ ਸ਼ਕ ਪ੍ਰਗਟ ਕੀਤਾ ਹੈ, ਪਰ ਅਜੇ ਵੀ ਕਈ ਵਿਦਵਾਨ ਹਨ ਜੋ ਦਸਮ ਗ੍ਰੰਥ ਦੀ ਸਮਸਤ ਬਾਣੀ ਨੂੰ ਗੁਰੂ ਸਾਹਿਬ ਦੀ ਰਚਨਾ ਮੰਨਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਰਚਨਾ ਬ੍ਰਜ ਭਾਸ਼ਾ ਵਿਚ ਹੈ, ਪਰ ਉਨਾਂ ਨੇ ਜ਼ਫ਼ਰਨਾਮਾ ਫ਼ਾਰਸੀ ਵਿਚ ਲਿਖਿਆ ਅਤੇ ਚੰਡੀ ਦੀ ਵਾਰ ਪੰਜਾਬੀ ਵਿਚ।

## IV

ਜਿਥੇ ਗੁਰੂ ਜੀ ਨੇ ਪੰਜ ਕਕਾਰ (ਕੇਸ, ਕਿਰਪਾਨ, ਕੜਾ, ਕਛ ਅਤੇ ਕੰਘਾ) ਪਹਿਨਣ ਦੀ ਹਿਦਾਇਤ ਦੇਕੇ ਖਾਲਸੇ ਨੂੰ ਇਕ ਨਿਵੇਕਲੀ ਵਰਦੀ ਦਿਤੀ, ਉਥੇ ਰਹਿਤ ਉਤੇ ਕਰੜਾ ਪਹਿਰਾ ਦੇਣ ਦੀ ਵੀ ਹਿਦਾਇਤ ਕੀਤੀ। ਉਨਾਂ ਨੇ ਕਿਹਾ ਕਿ :

ਰਹਿਤ ਪਿਆਰੀ ਮੋਹਿ ਕੋ ਸਿਖ ਪਿਆਰੇ ਨਾਹਿ।

ਉਨਾਂ ਦੇ ਵਿਚਾਰ ਵਿਚ ਕੇਸ ਅਤੇ ਸ਼ਸਤਰ ਤੋਂ ਬਿਨਾਂ ਸਿਖ ਅਧੂਰਾ ਹੈ। ਪੂਰਾ ਉਹ ਤਾਂ ਹੀ ਹੋ ਸਕਦਾ ਹੈ ਜਦੋਂ ਉਹ ਸਾਬਤ ਸੂਰਤ ਹੋ ਕੇ ਤਲਵਾਰ ਨੂੰ ਹਮੇਸ਼ਾ ਆਪਣੇ ਅੰਗ ਸੰਗ ਰਖੇ। ਸਿਖ ਨੂੰ ਖ਼ਾਲਸਾ ਬਣਾਉਣ ਦੀ ਵਿਧੀ ਵਿਚ ਉਨਾਂ ਨੇ ਅੰਮ੍ਰਿਤ ਨੂੰ ਮਹਾਨਤਾ ਬਖ਼ਸ਼ੀ। ਇਸ ਅੰਮ੍ਰਿਤ ਦੀ ਹੀ ਇੰਨੀ ਸ਼ਕਤੀ ਸੀ ਕਿ ਨਿਤਾਣੀ ਚਿੜੀ ਬਾਜ਼ ਵਰਗੇ ਸ਼ਿਕਾਰੀ ਦਾ ਟਾਕਰਾ ਕਰ ਸਕਦੀ ਸੀ।

ਗੁਰਦੇਵ ਨੇ ਆਪਣੇ ਖ਼ਾਲਸੇ ਨੂੰ ਇੰਨੀ ਸ਼ਕਤੀ ਬਖਸ਼ੀ ਕਿ ਉਹ ਸ਼ਹੀਦੀ ਪ੍ਰਾਪਤ ਕਰਨ ਨੂੰ ਵੀ ਇਕ ਖੇਡ ਸਮਝਦੇ ਸਨ। ਉਹ ਹਸ ਹਸ ਕੇ ਆਪਣੀਆਂ ਜਾਨਾਂ ਕੁਰਬਾਨ ਕਰਦੇ ਸਨ। ਉਹ ਸੀਸ ਦੇ ਸਕਦੇ ਸਨ, ਪਰ ਸਿਖੀ ਸਿਦਕ ਵਲੋਂ ਹਾਰ ਨਹੀਂ ਸਨ ਖਾਂਦੇ। ਗੁਰੂ ਅਰਜਨ ਦੇਵ ਜੀ ਪਹਿਲੇ ਸ਼ਹੀਦ ਸੀ ਜਿਨਾਂ ਨੇ ਸਿਖੀ ਆਦਰਸ਼ਾਂ ਨੂੰ ਪੂਰਾ ਕਰਨ ਲਈ ਆਪਣੇ ਸਰੀਰ ਤੇ ਸੌ ਦੁਖੜੇ ਸਹੇ। ਦੂਜੇ ਸ਼ਹੀਦ ਗੁਰੂ ਤੇਗ ਬਹਾਦਰ ਜੀ ਸਨ। ਉਨਾਂ ਨੂੰ ਦੇਸ਼ ਅਤੇ ਧਰਮ ਦੀ ਰਖਿਆ ਦੀ ਖ਼ਾਤਰ ਆਪ ਗੁਰੂ ਗੋਬਿੰਦ ਸਿੰਘ ਜੀ ਨੇ ਤੋਰਿਆ ਸੀ। ਉਨਾਂ ਦੇ ਮਾਤਾ ਜੀ ਸ਼ਹੀਦ ਹੋ ਗਏ ਅਤੇ ਉਨਾਂ ਦੇ ਸਾਹਿਬਜ਼ਾਦੇ ਵੀ ਸ਼ਹੀਦੀਆਂ ਪਾ ਗਏ। ਖਾਲਸੇ ਲਈ ਏਦਾਂ ਪੂਰਨੇ ਪਾਉਣ ਲਈ ਗੁਰਦੇਵ ਨੇ ਆਪਣਾ ਸਾਰਾ ਸਰਬੰਸ ਵਾਰ ਦਿਤਾ ਅਤੇ ਅਖ਼ੀਰ ਵਿਚ ਆਪ ਵੀ ਸ਼ਹੀਦੀ ਪ੍ਰਾਪਤ ਕਰ ਗਏ। ਖਾਲਸੇ ਦੀ ਉਸਤਤੀ ਵਿਚ ਉਨ੍ਹਾਂ ਨੇ ਆਪ ਇਹ ਬਚਨ ਕਹੇ :

ਜੁਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।

ਆਪ ਓਘ ਟਰੇ ਇਨ ਹੀ ਕੇ ਪ੍ਰਾਪਕਿ ਇਨ ਹੀ ਕੀ ਕ੍ਰਿਪਾ ਸਤ ਸਤ੍ਰ ਮਰੇ,
ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹੀ ਤੋ ਮੋਸੋ ਗਰੀਬ ਕਰੋਰ ਪਰੇ ।

ਗੁਰ ਕਲਗੀਧਰ ਦੀ ਸ਼ਹਾਦਤ ਨੇ ਅਜਿਹੇ ਪੂਰਨੇ ਪਾਏ ਕਿ ਹਕੀਕਤ ਰਾਇ ਜਿਹੇ ਛੋਟੀ ਆਯੂ ਦੇ ਬਾਲਕ ਵੀ ਮੌਤ ਨੂੰ ਹਸ ਹਸ ਕੇ ਮਿਲੇ । ਉਨਾਂ ਨੇ ਸਿਖੀ ਨੂੰ ਸਭ ਤੋਂ ਉਪਰ ਜਾਣਿਆ । ਸਿਖਾਂ ਨੇ ਬੰਦ ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਆਰਿਆਂ ਨਾਲ ਚੀਰੇ ਗਏ, ਦੇਗਾਂ ਵਿਚ ਉਬਾਲੇ ਗਏ, ਚਰਖੜੀਆਂ ਤੇ ਚੜ੍ਹੇ, ਜੀਂਦੇ ਜੀ ਅੱਗਾਂ ਵਿਚ ਸਾੜੇ ਗਏ ਪਰ ਏਨੇ ਦੁਖ ਸਹਿੰਦਿਆਂ ਵੀ ਸਿਖੀ ਸਿਦਕ ਨਹੀਂ ਹਾਰਿਆ ।

ਗੁਰਦੇਵ ਦੀ ਰਾਸ਼ਟਰੀਅਤਾ ਹੇਠ-ਲਿਖੇ ਬੰਦਾਂ ਤੋਂ ਭਲੀ ਭਾਂਤ ਪ੍ਰਗਟ ਹੁੰਦੀ ਹੈ ।

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਲ ਤੇ ਕਬਹੂੰ ਨ ਟਰੋਂ ।
ਨਾ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸ਼ਚੈ ਕਰ ਅਪਨੀ ਜੀਤ ਕਰੋਂ ।
ਅਰ ਸਿਖ ਹੋ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ ।
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਣ ਮੈਂ ਤਬ ਜੂਝ ਮਰੋਂ । (ਚੰਡੀ ਚਰਿਤਰ)
ਹੇ ਰਵਿ ਹੇ ਸਸਿ ਹੇ ਕਰੁਨਾਨਿਧਿ, ਮੇਰੀ ਅਬੈ ਬਿਨਤੀ ਸੁਨਿ ਲੀਜੈ,
ਅਉਰ ਨ ਮੰਗਤ, ਤੁਮ ਤੇ ਕੁਛ, ਚਾਹੁਤ ਹਉ ਚਿਤ ਮੈਂ ਸੋਈ ਕੀਜੈ ।
ਸਸਤ੍ਰਨ ਸਿਉ, ਅਤਿ ਹੀ ਰਨ ਭੀਤਰ, ਜੂਝ ਮਰੋ ਕਹਿ ਸਾਚ ਪਵੀਜੈ ।
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਯਾਮ ਇਹੈ ਬਰੁ ਦੀਜੈ । (ਕ੍ਰਿਸ਼ਨਾਵਤਾਰ)

ਗੁਰਦੇਵ ਨੇ ਅਸਲੀ ਲੋਕ-ਰਾਜ ਦਾ ਵਲ ਸਿਖਾਇਆ । ਉਨਾਂ ਨੇ ਪੰਜ ਪਿਆਰਿਆਂ ਦੀ ਸਥਾਪਨਾ ਕਰ ਕੇ 'ਪੰਜ ਸ਼ਬਦ ਨੂੰ ਮਹਾਨਤਾ ਦਿਤੀ । ਪੰਜਾਂ ਵਿਚ ਆਪ ਪਰਮੇਸ਼ਰ ਹੈ, ਜਿਥੇ ਵੀ ਪੰਜ ਸਿੰਘ ਰਲ ਬਹਿੰਦੇ ਹਨ, ਉਥੇ ਗੁਰੂ ਆਪ ਹਾਜਰ ਹੁੰਦਾ ਹੈ । ਗੁਰੂ ਜੀ ਨੇ ਪਹਿਲੇ ਆਪ ਪੰਜਾਂ ਨੂੰ ਅੰਮ੍ਰਿਤ ਛਕਾਇਆ ਤੇ ਮਗਰੋਂ ਉਨਾਂ ਤੋਂ ਆਪ ਛਕਿਆ । ਇਉਂ ਗੁਰੂ ਚੇਲੇ ਦੇ ਰੂਪ ਵਿਚ ਸਾਹਮਣੇ ਆਇਆ, ਗੁਰੂ ਤੇ ਚੇਲਾ ਇਕ ਮਿਕ ਹੋ ਗਏ । ਖ਼ਾਲਸਾ ਬਰਾਦਰੀ ਵਿਚ ਉਨਾਂ ਨੇ ਸਭ ਨੂੰ ਇਕ ਮਿਕ ਕਰ ਦਿਤਾ, ਬ੍ਰਾਹਮਣ ਤੇ ਸੂਦਰ ਇਕੋ ਥਾਂ ਬੈਠ ਕੇ ਛਕਣ ਲੱਗ ਪਏ ਕਿਉਂ ਜੋ ਗੁਰੂ ਦੇ ਅੰਮ੍ਰਿਤ ਨੇ ਉਨਾਂ ਨੂੰ ਇਕ ਕਰ ਦਿਤਾ ਸੀ । ਗੁਰੂ ਜੀ ਨੇ ਕਿਹਾ ਕਿ ਸਭ ਦੇਸਾਂ ਤੇ ਮਨੁਖ ਤੇ ਸਭ ਜਾਤਾਂ ਦੇ ਮਨੁਖ ਇਕੋ ਜਿਹੇ ਹਨ, ਇਸ ਲਈ ਬਰਾਬਰ ਹਨ ਅਤੇ ਭਾਈ ਭਾਈ ਹਨ । ਉਨਾਂ ਨੇ ਇਹ ਫੁਰਮਾਇਆ :

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੇ ;
ਹਿੰਦੂ ਤੁਰਕ ਕੋਊ ਹਾਫਜੀ ਇਮਾਮ ਸ਼ਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੈ,
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,

ਦੂਸਰੋ ਨਾ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ।85

(ਅਕਾਲ ਉਸਤਤਿ)

V

ਗੁਰਦੇਵ ਦੀ ਉਸਤਤੀ ਵਿਚ ਸੂਫੀ ਕਵੀ ਬੁਲ੍ਹੇ ਸ਼ਾਹ ਦੀ ਇਹ ਤੁਕ ਬਹੁਤ ਮਹੱਤਵਪੂਰਨ ਹੈ :

ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ
ਤਉ ਸੁੰਨਤ ਹੋਤੀ ਸਭ ਕੀ।

ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸ਼ਖਸ਼ੀਅਤ ਨੇ ਔਰੰਗਜੇਬ ਦੇ ਜਬਰ ਅਤੇ ਜ਼ੁਲਮ ਨੂੰ ਠਲ੍ਹ ਪਾਈ ਚਿਸ਼ਤੀ ਅਤੇ ਕਾਦਰੀ ਸਿਲਸਿਲੇ ਵਾਲੇ ਸੂਫੀ ਮਹਾਂਪੁਰਸ਼ ਖੁਲ੍ਹ-ਖਿਆਲੀਏ ਮੁਸਲਮਾਨ ਸਨ, ਉਹ ਜਬਰ ਤੇ ਜ਼ੁਲਮ ਨਾਲ ਕੀਤੇ ਧਰਮ-ਅਨੁਯਾਈਆਂ ਦੇ ਵਾਧੇ ਨੂੰ ਪਸੰਦ ਨਹੀਂ ਸਨ ਕਰਦੇ। ਬੁਲ੍ਹੇ ਸ਼ਾਹ ਕਾਦਰੀ ਸਿਲਸਿਲੇ ਨਾਲ ਸਬੰਧਤ ਸੀ, ਉਹਦਾ ਲੜਕਾ ਮੀਆਂ ਮੀਰ ਵੀ ਇਸੇ ਸਿਲਸਿਲੇ ਨਾਲ ਸਬੰਧਤ ਸੀ, ਜਿਸਨੇ ਹਰਿਮੰਦਰ ਸਾਹਿਬ ਦੀ ਨੀਂਹ ਰੱਖੀ ਸੀ।

ਅਸੀਂ ਇਥੇ ਭਾਈ ਗੁਰਦਾਸ ਸਿੰਘ ਦੀਆਂ ਮਹਾਨ ਗੁਰ ਬਾਰੇ ਰਚੀਆਂ ਕੁਝ ਤੁਕਾਂ ਦੇ ਕੇ ਆਪਣੇ ਵਿਚਾਰ ਨੂੰ ਸਮਾਪਤ ਕਰਦੇ ਹਾਂ :

ਗੁਰੂ ਗੋਬਿੰਦ ਸਿੰਘ ਪ੍ਰਗਟਿਓ ਦਸਵਾਂ ਅਵਤਾਰਾ।
ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।
ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਕਰ ਖੜਗ ਕੋ ਸਭ ਦੁਸਟ ਪਛਾਰਾ।
ਸੀਲ ਜਤ ਕੀ ਕਛ ਪਹਿਰਿ ਪਕੜਿਓ ਹਥਿਆਰਾ।
ਸਚ ਫ਼ਤੇ ਬੁਲਾਈ ਗੁਰੂ ਕੀ ਜੀਤਿ ਰਣ ਭਾਰਾ।
ਸਭ ਦੈਤ ਅਰਿਨਿ ਕੋ ਘੇਰ ਕਰਿ ਕੀਜੈ ਪਰਿਹਾਰਾ।
ਜਬ ਸਹਿਜੇ ਪ੍ਰਗਟਿਓ ਜਗਤ ਮੈਂ ਗੁਰ ਜਾਪ ਅਪਾਰਾ।
ਯੋਂ ਉਪਜੇ ਸਿੰਘ ਭੁਜੰਗੀਏ ਨੀਲੰਬਰ ਧਾਰਾ।
ਤੁਰਕ ਦੁਸਟ ਸਭ ਛੈਕੀਏ ਹਰਿਨਾਮ ਉਚਾਰਾ।
ਤਿਨ ਆਗ ਕੋਇ ਨ ਠਹਿਰਿਢ ਭਾਗ ਸਿਰਦਾਰਾ।
ਜਹ ਰਾਜੇ ਸ਼ੀਹ ਅਮੀਰੜੇ ਹੋਏ ਸਭ ਨਾਰਾ।
ਫਿਰ ਸੁਨ ਕਰਿ ਐਸੀ ਧਮਕ ਕੋ ਕਾਪੈ ਗਿਰਿਭਾਗ।
ਤਬ ਸਭ ਧਰਤੀ ਹਲਚਲ ਭਈ ਵਾਛੇ ਘਰ ਬਾਰਾਂ।

ਇਉਂ ਐਸੇ ਦ੍ਵੰਦ ਕਲੇਸ਼ ਮੈਂ ਖਪਿਓ ਸੰਸਾਰਾ।
ਤਹਿੰ ਬਿਨ ਸਤਿਗੁਰ ਕੋ ਹੈ ਨਹੀਂ ਭੈ ਨਾਟਕਹਾਰਾ।
ਗਹਿ ਐਸੇ ਖੜਗ ਦਿਖਾਇਅਨ ਕੋ ਸਕੈ ਨ ਵੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।

# ਪੁਸਤਕ ਸੂਚੀ


1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼-ਭਾਈ ਕਾਨ੍ਹ ਸਿੰਘ
2. ਵਾਰਾਂ ਭਾਈ ਗੁਰਦਾਸ
3. ਦਸਮ ਗ੍ਰੰਥ ਸਾਹਿਬ
4. ਦਸਮ ਗ੍ਰੰਥ ਦਰਸ਼ਨ-ਪਿਆਰਾ ਸਿੰਘ ਪਦਮ
5. ਰਹਿਤਨਾਮੇ - (ਸੰਪਾਦਿਤ) ਪਿਆਰਾ ਸਿੰਘ ਪਦਮ
6. ਦਸਮ ਗ੍ਰੰਥ ਬਾਰੇ - ਸ਼ਮਸ਼ੇਰ ਸਿੰਘ ਅਸ਼ੋਕ
7. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦਿ ਮੂਰਤ ਦਾ ਇਤਿਹਾਸ - ਰਣਧੀਰ ਸਿੰਘ ਰੀਸਰਚਸਕਾਲਰ (ਦਸਵੇਂ ਪਾਤਿਸ਼ਾਹ ਕੇ ਗ੍ਰੰਥ)
8. ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠਭੂਮੀ (ਹਿੰਦੀ)
9. ਦਸਮ ਗ੍ਰੰਥ ਦਾ ਕਰਤ੍ਰਿਤਵ - ਡਾ. ਰਤਨ ਸਿੰਘ ਜੱਗੀ
10. ਸ੍ਰੀ ਗੁਰ ਸੋਭਾ - ਸੈਨਾਪਤਿ
11. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ - ਪਿਆਰਾ ਸਿੰਘ ਪਦਮ
12. ਮੀਰੀ ਪੀਰੀ ਦਾ ਸਿਧਾਂਤ - (ਸੰਪਾਦਿਤ) ਗਿਆਨੀ ਲਾਲ ਸਿੰਘ ਅਤੇ ਡਾ. ਜਸਬੀਰ ਸਿੰਘ ਆਹਲੂਵਾਲੀਆ।
13. ਪਾਰਖ - ਗੁਰੂ ਗੋਬਿੰਦ ਸਿੰਘ ਸਿਮ੍ਰਿਤੀ ਅੰਕ (ਸੰਪਾਦਿਤ) ਡਾ. ਸੁਰਿੰਦਰ ਸਿੰਘ ਕੋਹਲੀ
14. ਪਰਚੀਆਂ ਸੇਵਾ ਦਾਸ
15. ਪੰਜਾਬੀ ਸਾਹਿਤ ਦਾ ਇਤਿਹਾਸ - ਡਾ. ਸੁਰਿੰਦਰ ਸਿੰਘ ਕੋਹਲੀ
16. ਸਰਬ ਲੋਹ ਗ੍ਰੰਥ
17. ਪ੍ਰੇਮ ਅੰਬੋਧ - ਪਰਚੀਆਂ ਪ੍ਰੇਮ ਭਗਤਾਂ ਕੀਆਂ
18. ਪ੍ਰੇਮ-ਸੁਮਾਰਗ ਗ੍ਰੰਥ
19. ਦਸਮ ਗ੍ਰੰਥ ਨਿਰਣੈ - ਗਿਆਨੀ ਭਾਗ ਸਿੰਘ
20. ਸ੍ਰੀ ਦਸਮ ਗ੍ਰੰਥ ਨਿਰਣੈ - ਗਿਆਨੀ ਹਰਬੰਸ ਸਿੰਘ
21. ਐਡਵਾਂਸਡ ਸਟੱਡੀਜ਼ ਇਨ ਸਿੱਖਿਸਮ ਸੰਪਾਦਿਤ ਜਸਬੀਰ ਸਿੰਘ ਮਾਨ ਅਤੇ ਹਰਬੰਸ ਸਿੰਘ ਸਰਾਓ
22. ਪੰਜਾਬੀ ਹੱਥ-ਲਿਖਤਾਂ ਦੀ ਸੂਚੀ ਭਾਗ ੧ ਅਤੇ 2 - ਭਾਸ਼ਾ ਵਿਭਾਗ ਪੰਜਾਬ।